# ਗੁਰਬਾਣੀ ਰਹਿਤਨਾਮਾ



ਭਾਈ ਰਾਮ ਸਿੰਘ

1–50

੧ੴ ਸਤਿਗੁਰਪ੍ਰਸਾਦਿ ॥

---

# ਗੁਰਬਾਣੀ ਰਹਿਤਨਾਮਾ

[ਪ੍ਰਚਲਤ ਰਹਿਤਨਾਮਿਆਂ ਤੇ ਟਿਪਣੀ ਸਹਿਤ]


ਸੰਗ੍ਰਹਿ-ਕਰਤਾ

**ਭਾਈ ਰਾਮ ਸਿੰਘ ਜੀ**

ਸੁਕਐਡਰਨ ਲੀਡਰ (ਰੀਟਾਇਰਡ)





ਪ੍ਰਕਾਸ਼ਕ

**'ਸੂਰਾ' ਮਾਸਕ ਪੱਤਰ**

ਦਸਮੇਸ਼ ਕਲਾਥ ਮਾਰਕੀਟ, ਅਜੀਤ ਨਗਰ, ਸ੍ਰੀ ਅੰਮ੍ਰਿਤਸਰ

# ਤਤਕਰਾ


| | |
|---|---|
| —ਮੁਖ-ਬੰਧ | ੫ |
| ੧. ਕੇਸ ਕਤਲ ਕਰਨੇ ਬਿਬਰਜਤ | ੬ |
| ੨. ਤਮਾਕੂ ਦੀ ਵਰਤੋਂ ਬਿਬਰਜਤ | ੧੦ |
| ੩. ਪਰ-ਤ੍ਰਿਆ ਦਾ ਸੰਗ ਬਿਬਰਜਤ | ੧੧ |
| ੪. ਸ਼ਰਾਬ ਦੀ ਵਰਤੋਂ ਬਿਬਰਜਤ | ੧੩ |
| ੫. ਮਾਸ ਦੀ ਵਰਤੋਂ ਬਿਬਰਜਤ | ੧੪ |
| ੬, ਦੁਨੀਆਦਾਰਾਂ ਨਾਲ ਸਾਂਝ | ੨੨ |
| ੭. ਗੁਰ-ਦੀਖਿਤ ਹੋਣਾ ਲਾਜ਼ਮੀ | ੨੨ |
| ੮. ਰਹਿਤ-ਬਹਿਤ ਜ਼ਰੂਰੀ | ੨੩ |
| ੯. ਧਰਮ ਦੀ ਕਿਰਤ ਜ਼ਰੂਰੀ | ੨੫ |
| ੧੦. ਕੱਚੀ ਬਾਣੀ ਦੀ ਮਨਾਹੀ | ੨੫ |
| ੧੧. ਕੇਵਲ ਹਰੀ ਦੇ ਧੜੇ ਨਾਲ ਜੁੜਨਾ ਹੈ | ੨੬ |
| ੧੨. ਸਭ ਗੁਰ-ਹੁਕਮਾਂ ਤੇ ਚਲਣਾ ਹੁਕਮ ਹੈ | ੨੬ |
| ੧੩. ਅੰਮ੍ਰਿਤ ਵੇਲੇ ਦੀ ਸੰਭਾਲ ਸੰਬੰਧੀ | ੨੭ |
| ੧੪. ਪੰਚਾਂ ਦੀ ਸੇਵਾ ਕਰਨ ਵਾਲਿਆਂ ਲਈ ਰੱਬੀ ਹੁਕਮ | ੨੮ |
| ੧੫. ਗੁਰਸਿੱਖਾਂ ਦੀ ਅਗਵਾਈ ਹਿਤ ਕੁਝ ਇਸ਼ਾਰੇ— | |
| ਅਲਪ ਅਹਾਰ ਸੁਲਪ ਸੀ ਨਿੰਦ੍ਰਾ | ੨੮ |
| ਗੁਰਸਿਖ ਦੇ ਗ੍ਰਿਹਸਤ ਬਾਰੇ | ੨੯ |
| ਢਿਲੜ ਅਤੇ ਪਤਿਤ ਪ੍ਰਾਣੀਆਂ ਦੀ ਸੰਗਤ ਨਹੀਂ ਕਰਨੀ | ੨੯ |

ਖੰਡੇ ਦੀ ਪਾਹੁਲ ਲਈ ਹੁਕਮ ੩੦
ਖਾਣ ਪੀਣ ਆਦਿ ਸੰਬੰਧੀ ਹੁਕਮ ੩੩
ਕੱਚੇ ਗੁਰੂਆਂ ਤੋਂ ਬਚੋ ੩੪
ਗੁਰਬਾਣੀ ਸੰਬੰਧੀ ੩੪
ਅੰਮ੍ਰਿਤਧਾਰੀਆਂ ਨੂੰ ਚੇਤਾਵਨੀ ੩੬
ਵਿਵਹਾਰਕ ਇਸ਼ਾਰੇ ੩੭
ਜਾਤ ਪਾਤ ਸੰਬੰਧੀ ੩੮
੧੬. ਕਥਨੀ ਹੈ ਪਰ ਰਹਿਤ ਨਹੀਂ ੩੯
੧੭. ਰਹਿਣੀ ਰਹਿਣ ਵਾਲੇ ਗੁਰਸਿਖਾਂ ਬਾਰੇ ੩੯
੧੮. ਗੁਰ-ਹੁਕਮਾਂ ਦੀ ਪਾਲਣਾ ਹੀ ਸਿੱਖੀ ਰਹਿਤ ਹੈ ੪੦
ਅੰਤਿਕਾ–
ਰਹਿਤਨਾਮਿਆਂ ਵਿਚ ਮਿਲਾਵਟ ੪੧ ਤੋਂ ੫੮



# ਮੁਖ-ਬੰਧ

'ਸਿੱਖੀ ਰਹਿਤ' ਖਾਲਸੇ ਨੂੰ ਬਾਕੀ ਲੁਕਾਈ ਨਾਲੋਂ ਇਕ ਵਿਸ਼ੇਸ਼ ਨਿਆਰਾਪਣ ਬਖ਼ਸ਼ਦੀ ਹੈ। ਖਾਲਸੇ ਦਾ ਕੁਦਰਤੀ ਸਰੂਪ–ਪਹਿਰਾਵਾ, ਖਾਨ-ਪਾਨ, ਵਿਵਹਾਰ ਤੇ ਆਚਾਰ–ਦੁਨੀਆ ਨਾਲੋਂ ਵਿਲੱਖਣ ਹੈ। ਇਹ ਨਿਆਰਾਪਣ ਬਖ਼ਸ਼ਣ ਵਾਲੇ ਕਲਗੀਧਰ ਪਾਤਸ਼ਾਹ ਜੀ ਫ਼ੁਰਮਾਉਂਦੇ ਹਨ :– ਜਬ ਲਗ ਖਾਲਸਾ ਰਹੇ ਨਿਆਰਾ।

ਤਬ ਲਗ ਤੇਜ ਦੀਓ ਮੈ ਸਾਰਾ।

ਭਾਵ, ਇਸ ਨਿਆਰੀ ਰਹਿਤ ਵਿਚ ਰਹਿਣ ਵਾਲਾ ਗੁਰਸਿਖ ਹੀ ਕਲਗੀਧਰ ਪਾਤਸ਼ਾਹ ਜੀ ਦੀ ਸਾਰੀ ਬਰਕਤ ਦਾ ਪਾਤਰ ਹੈ। ਰਹਿਤ ਵਿਚ ਰਹੀ ਜਾਣਾ ਹੀ, ਸਿੱਖੀ ਰਹਿਤ ਦੀ ਕਰੜਾਈ ਹੈ।

ਸਿਖ ਧਰਮ ਦੇ ਦੋਖੀ, ਸਿੱਖੀ ਰਹਿਤ ਦੇ ਇਸ ਕਰੜੇ ਪਹਿਲੂ ਤੋਂ ਚੰਗੀ ਤਰ੍ਹਾਂ ਵਾਕਫ਼ ਸਨ, ਅਤੇ ਜਾਣਦੇ ਸਨ ਕਿ ਖਾਲਸੇ ਦੀ ਚੜ੍ਹਦੀ ਕਲਾ ਅਤੇ ਹਰ ਮੈਦਾਨ ਵਿਚ ਜੈ ਜੈਕਾਰ, ਇਨ੍ਹਾਂ ਦੀ ਪੱਕੀ ਰਹਿਤ ਦੇ ਸਿਰ ਸਦਕੇ ਹੀ ਹੈ। ਖਾਲਸੇ ਨੂੰ ਸਿੱਖੀ ਤੋਂ ਡੇਗਣ ਲਈ, ਸਿਖ ਧਰਮ ਦੇ ਦੋਖੀਆਂ ਨੇ, ਸਿਖ-ਰਹਿਤਨਾਮਿਆਂ ਵਿਚ ਬੜੇ ਸੂਖਸ਼ਮ ਢੰਗਾਂ ਨਾਲ ਢਿਲਿਆਈਆਂ ਸ਼ਾਮਲ ਕਰ ਦਿਤੀਆਂ। ਜਿਨ੍ਹਾਂ ਗੱਲਾਂ ਤੋਂ ਗੁਰੂ ਸਾਹਿਬ ਜੀ ਨੇ ਖਾਲਸੇ ਨੂੰ ਵਰਜਿਆ ਸੀ, ਉਹਨਾਂ ਹੀ ਗੱਲਾਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਮੁੜ ਰਹਿਤਨਾਮਿਆਂ ਵਿਚ ਘਸੋੜ ਦਿਤਾ ਗਿਆ, ਅਤੇ ਬੱਜਰ ਕੁਰਹਿਤ ਕਰ ਲੈਣ ਪਿਛੋਂ ਇਸ ਨੂੰ ਬਖ਼ਸ਼ਵਾ ਲੈਣ ਲਈ ਲਿਖ ਦਿਤਾ ਗਿਆ।

ਕੇਵਲ ਗੁਰਬਾਣੀ ਹੀ ਹੈ, ਜਿਸ ਦੇ ਚਾਨਣ ਵਿਚ ਸਿਖ ਧਰਮ ਦੇ ਦੋਖੀਆਂ ਦੀਆਂ ਅਜਿਹੀਆਂ ਕੁਚਾਲਾਂ ਦਾ ਪਤਾ ਲਗਦਾ ਹੈ। ਜੇ

ਪ੍ਰਚਲਤ ਰਹਿਤਨਾਮਿਆਂ ਨੂੰ ਸਮੁੱਚੇ ਤੌਰ ਤੇ ਠੀਕ ਮੰਨ ਲਿਆ ਜਾਏ ਤਾਂ ਸੁਆਲ ਉਠਦਾ ਹੈ ਕਿ ਕੀ ਗੁਰੂ ਨਾਨਕ ਸਾਹਿਬ ਜੀ ਨੇ ੨੫੦ ਬਰਸ ਲਾ ਕੇ, ਇਤਨੀਆਂ ਘਾਲਣਾਂ ਘਾਲ ਕੇ ਅਤੇ ਕੁਰਬਾਨੀਆਂ ਦੇ ਕੇ ਇਹੋ ਜਿਹਾ ਖ਼ਾਲਸਾ ਤਿਆਰ ਕੀਤਾ ਸੀ, ਜਿਹੜਾ ਕੁਰਹਿਤ ਭੀ ਕਰੀ ਜਾਏ ਅਤੇ ਮਾਫ਼ੀ ਮੰਗ ਕੇ ਨਾਲੋ ਨਾਲ ਹੀ ਆਪਣੇ ਪਾਪਾਂ ਨੂੰ ਬਖ਼ਸ਼ਵਾਈ ਵੀ ਤੁਰਿਆ ਜਾਏ ? ਕੀ ਕਲਗੀਧਰ ਪਾਤਸ਼ਾਹ ਜੀ ਨੇ ਇਹੋ ਜਿਹੇ ਖਾਲਸਾ ਨੂੰ ਕਿਹਾ ਸੀ, 'ਖਾਲਸਾ ਮੇਰਾ ਸਤਿਗੁਰ ਪੂਰਾ' ? ਇਹੋ ਜਿਹਾ ਖਾਲਸਾ 'ਪੂਰਾ ਸਤਿਗੁਰ' ਕੈਸੇ ਹੋਇਆ, ਜਿਹੜਾ ਪਤਿਤ ਕਰਮ ਕਰ ਕੇ ਅਧੂਰਾ ਹੋ ਜਾਏ ਅਤੇ ਭੁਲ ਬਖ਼ਸ਼ਵਾ ਕੇ ਮੁੜ ਝੱਟ ਹੀ ਪੂਰਾ ਹੋ ਜਾਏ ? ਕੀ ਇਹੋ ਜਿਹੇ ਖਾਲਸੇ ਵਿਚੋਂ ਚੁਣੇ ਹੋਏ ਪੰਜਾਂ ਸਿੰਘਾਂ ਬਾਰੇ ਹੀ ਭਾਈ ਗੁਰਦਾਸ ਜੀ ਨੇ ਕਿਹਾ ਸੀ, 'ਪੰਜੀਂ ਪਰਮੇਸ਼ਰ'* ਕੀ ਕੁਰਹਿਤੀਆਂ ਦੀਆਂ ਭੁੱਲਾਂ ਬਖ਼ਸ਼ਣ ਵਾਲੇ ਪੰਚ ਭੀ ਇਹੋ ਜਿਹਿਆਂ ਵਿਚੋਂ ਹੀ ਹੋਣਗੇ ? ਕਦੇ ਬਖ਼ਸ਼ਾਉਣ ਵਾਲਿਆਂ ਵਿਚ ਖਲੋ ਗਏ ਅਤੇ ਕਦੇ ਬਖ਼ਸ਼ਣ ਵਾਲਿਆਂ ਵਿਚ ?

ਇਸ ਪ੍ਰਕਾਰ ਦਾ ਸਿੱਖੀ ਜੀਵਨ ਬਤੀਤ ਕਰਨਾ ਤਾਂ ਕੋਈ ਮਹਿੰਗਾ ਨਹੀਂ। ਇਸ ਵਿਚ ਤਕਲੀਫ਼ ਹੀ ਕੋਈ ਨਹੀਂ। ਕੋਈ ਪੱਕੀ ਰੋਕ ਰੁਕਾਵਟ ਹੀ ਨਹੀਂ। ਕੇਵਲ ਮਾਫ਼ੀ ਮੰਗਣ ਲਈ ਹੀ ਤਿਆਰ ਰਹਿਣ ਦੀ ਲੋੜ ਹੈ। ਪ੍ਰਚਲਤ-ਰਹਿਤਨਾਮੀਆ-ਸਿਖ਼ ਇਸ ਦੁਨੀਆ ਵਿਚ ਭੀ ਹਰੀਆਂ ਚੁਗਦਾ ਫਿਰੇ, ਅਤੇ ਹਰੇਕ ਕੁਰਹਿਤ ਬਾਅਦ ਅੰਮ੍ਰਿਤ ਛਕ ਕੇ ਹਰਿ-ਦਰਗਹਿ ਜਾਣ ਲਈ ਭੀ ਮੁਖ ਉਜਲਾ ਕਰ ਲਿਆ ਕਰੇ। ਐਡੀ ਸੌਖੀ ਅਤੇ ਮੌਜ-ਮੇਲੇ ਵਾਲੀ ਸਿੱਖੀ !! ਜੇ ਇਹ ਗੱਲ ਹੈ ਤਾਂ ਫਿਰ ਸਿੱਖੀ ਬਾਰੇ ਗੁਰਬਾਣੀ ਅੰਦਰ ਗੁਰੂ ਸਾਹਿਬ ਜੀ ਨੇ ਇੰਜ ਕਿਉਂ ਕਿਹਾ ਹੈ ਕਿ–

–ਸਿਰ ਧਰਿ ਤਲੀ ਗਲੀ ਮੇਰੀ ਆਉ ॥੨੦॥ (੧੪੧੨)

ਅਤੇ–ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ? (੬੯੪)

ਜਿਹੜੇ ਸਿਖ ਅੰਮ੍ਰਿਤ ਛਕਣ ਉਪਰੰਤ, ਗੁਰੂ ਸਾਹਿਬ ਜੀ ਦੇ

* ਵਾਰ ੧੩, ਪਉੜੀ ੧੯

ਹੁਕਮਾਂ ਦੀ ਪੂਰੀ ਪਾਲਣਾ ਕਰਦੇ ਹੋਣ, ਰਹਿਤ ਵਿਚ ਰਹਿ ਕੇ ਆਪਣੀ ਸਾਰੀ ਆਯੂ ਗੁਰੂ ਜੀ ਦੇ ਸਨਮੁਖ ਰਹਿ ਕੇ ਬਤੀਤ ਕਰ ਜਾਂਦੇ ਹਨ, ਅਤੇ "ਕਬੀਰ ਜੈਸੀ ਉਪਜੀ ਪੇਡ ਤੇ" ਵਾਲੀ ਅੰਮ੍ਰਿਤਧਾਰੀ ਜ਼ਿੰਦਗੀ ਨੂੰ "ਜਉ ਤੈਸੀ ਨਿਬਹੈ ਓੜਿ" ਨਿਭਾ ਜਾਂਦੇ ਹਨ, ਉਹਨਾਂ ਬਾਰੇ ਸਾਹਿਬ ਆਪ ਹੀ ਫ਼ੁਰਮਾਉਂਦੇ ਹਨ—

"ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥

ਪੰਨਾ ੧੩੭੨

ਗੁਰਸਿਖ ਦੀ ਕਥਨੀ, ਕਰਨੀ ਅਤੇ ਰਹਿਣੀ ਤੋਂ ਹੀ ਪਤਾ ਲਗਦਾ ਹੈ ਕਿ ਖਾਲਸੇ ਦਾ ਗੁਰੂ ਕੈਸਾ ਸੀ, ਉਸ ਦੀ ਕੀ ਸ਼ਾਨ ਅਤੇ ਵਡਿਆਈ ਸੀ। ਜਿਸ ਦਾ 'ਖ਼ਾਸ ਰੂਪ' ਹੋਣ ਦਾ ਅਸੀਂ ਮਾਣ ਕਰਦੇ ਹਾਂ, ਉਸ ਦੇ ਗੁਣਾਂ ਦਾ ਅਨੁਮਾਨ ਸਾਡੀਆਂ ਕਰਣੀਆਂ ਕਰਤੂਤਾਂ ਤੋਂ ਹੀ ਲਾਇਆ ਜਾਣਾ ਹੈ। ਇਸ ਲਈ ਗੁਰਸਿਖ ਦੇ ਮੋਢਿਆਂ ਤੇ ਬੜੀ ਭਾਰੀ ਜ਼ਿਮੇਵਾਰੀ ਹੈ।

ਸਾਰੀ ਗੁਰਬਾਣੀ ਹੀ ਸਿਖ ਲਈ ਰਹਿਤਨਾਮਾ ਹੈ। ਆਮ ਜਾਣਕਾਰੀ ਵਾਸਤੇ ਗੁਰਬਾਣੀ ਵਿਚੋਂ ਟੂਕ ਮਾਤਰ ਸਿੱਖੀ ਰਹਿਤ-ਰਹਿਣੀ ਸੰਬੰਧੀ ਕੁਝ ਇਸ਼ਾਰੇ, ਗੁਰੂ ਜੀ ਦੀ ਓਟ ਲੈ ਕੇ "ਗੁਰਬਾਣੀ-ਰਹਿਤਨਾਮਾ" ਟਰੈਕਟ ਵਿਚ ਅੰਕਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਆਸ ਹੈ ਕਿ ਸਮੂਹ ਸਿਖ ਸੰਗਤਾਂ ਇਸ ਨੂੰ ਪੜ੍ਹ ਕੇ ਲਾਭ ਉਠਾਣਗੀਆਂ ਅਤੇ ਆਤਮਕ ਅਨੰਦ ਮਾਣਨਗੀਆਂ।

ਨੋਟ—ਮਨ ਅਤੇ ਬਚਨਾਂ ਕਰਕੇ ਇਹਨਾਂ ਹੁਕਮਾਂ ਨੂੰ ਆਪਣੇ ਜੀਵਨ ਦਾ ਨਿਸ਼ਾਨਾ ਬਣਾਇਆ ਜਾਏ। ਉਪਰੰਤ ਆਪਣੀ ਕਰਣੀ ਨੂੰ ਇਨ੍ਹਾਂ ਹੁਕਮਾਂ ਮੁਤਾਬਕ ਢਾਲਣ ਦਾ ਉਪਰਾਲਾ ਜਾਰੀ ਰਖਿਆ ਜਾਏ। ਇਸ ਵਿਚ ਜੋ ਭੀ ਸਫਲਤਾ ਪ੍ਰਾਪਤ ਹੋਏਗੀ, ਉਹ ਗੁਰੂ-ਕਿਰਪਾ ਦੁਆਰਾ ਹੀ ਹੋਵੇਗੀ। ਗੁਰਸਿੱਖ ਗੁਰ-ਕਿਰਪਾ ਲੈਣ ਲਈ ਅਰਦਾਸਾਂ ਕਰਦਾ ਹੀ ਰਹੇ।

# ਦੂਜੀ ਐਡੀਸ਼ਨ

"ਗੁਰਬਾਣੀ ਰਹਿਤਨਾਮਾ" ਟਰੈਕਟ ਜਨਵਰੀ ੧੯੮੭ ਵਿਚ ੩੩੦੦ ਕਾਪੀਆਂ ਛਪਿਆ ਸੀ। ਸਿਖ ਸੰਗਤਾਂ ਦੀ ਮਿਲਵਰਤਣ ਨਾਲ ਇਹ ਛੇਤੀ ਹੀ ਖ਼ਤਮ ਹੋ ਗਿਆ। ਹੁਣ ਅਪ੍ਰੈਲ ੧੯੯੯ ਵਿਚ ਦੁਬਾਰਾ ੩੩੦੦ ਕਾਪੀਆਂ ਛਾਪੀਆਂ ਜਾ ਰਹੀਆਂ ਹਨ।

ਇਸ ਵਾਰੀ ਇਸ ਟਰੈਕਟ ਵਿਚ ਕੁਝ ਪੰਨੇ ਵਧਾਏ ਗਏ ਹਨ। ਅਪ੍ਰੈਲ ਤੇ ਮਈ ੧੯੯੩ ਦੇ 'ਸੂਰਾ' ਅੰਕਾਂ ਵਿਚ ਇਕ ਲੇਖ "ਰਹਿਤ-ਨਾਮਿਆਂ ਵਿਚੋਂ ਮਿਲਾਵਟ ਕਢਣ ਦੀ ਲੋੜ" ਦੋ ਕਿਸ਼ਤਾਂ ਵਿਚ ਛਪਿਆ ਸੀ। ਉਸ ਲੇਖ ਨੂੰ ਕਾਂਟ-ਛਾਂਟ ਕੇ ਇਸ ਦੇ ਅਖ਼ੀਰ ਤੇ 'ਅੰਤਿਕਾ' ਦੇ ਤੌਰ ਤੇ ਦੇ ਦਿਤਾ ਗਿਆ ਹੈ, ਤਾਂਕਿ ਪਤਾ ਲਗ ਸਕੇ ਕਿ ਪੰਥ-ਦੋਖੀਆਂ ਨੇ ਪ੍ਰਚਲਤ ਰਹਿਤਨਾਮਿਆਂ ਵਿਚ ਕਿਵੇਂ ਮਿਲਾਵਟ ਕਰ ਕੇ ਗੁਰਸਿਖ-ਰਹਿਤ-ਰਹਿਣੀ ਦੀ ਨਿਰੋਲਤਾ ਨੂੰ ਮਲੀਆਮੇਟ ਕਰਨ ਦੇ ਜਤਨ ਕੀਤੇ ਹਨ। ਗੁਰਸਿੱਖੀ ਨੂੰ ਢਾਹ ਲਾਉਣ ਲਈ ਗ਼ੈਰ-ਸਿਖਾਂ ਨੇ ਇਨ੍ਹਾਂ ਵਿਚ ਐਸੀਆਂ ਕੁਲਿਖਤਾਂ ਸ਼ਾਮਲ ਕੀਤੀਆਂ, ਜਿਸ ਨਾਲ ਕੌਮ ਦਾ ਆਚਾਰ, ਅਹਾਰ ਅਤੇ ਵਿਵਹਾਰ ਭ੍ਰਿਸ਼ਟ ਹੋ ਜਾਵੇ ਅਤੇ ਖ਼ਾਲਸਈ ਸਪਿਰਿਟ ਖ਼ਤਮ ਹੋ ਕੇ ਰਹਿ ਜਾਵੇ।

ਸੋ ਇਸ ਮਿਲਾਵਟ ਤੋਂ ਸੁਚੇਤ ਹੋਣ ਲਈ ਇਹ ਪੰਨੇ ਹੋਰ ਪਾਏ ਗਏ ਹਨ। ਆਸ ਹੈ ਕਿ ਸੰਗਤਾਂ ਪਹਿਲਾਂ ਵਾਂਗ ਮਿਲਵਰਤਣ ਦੇ ਕੇ ਇਸ ਟਰੈਕਟ ਨੂੰ ਵਧ ਤੋਂ ਵਧ ਹੱਥਾਂ ਵਿਚ ਪਹੁੰਚਾਣ ਦਾ ਜਤਨ ਕਰਨਗੀਆਂ।

# ਗੁਰਬਾਣੀ - ਰਹਿਤਨਾਮਾ

## (ਜੋ ਗੁਰੁ ਕਹੈ ਸੋਈ ਭਲ ਮਾਨਹੁ)

[ਧਨਾਸਰੀ ਮ: ੪—੬੬੭

ਸਿਖ ਧਰਮ ਬਾਰੇ ਕਈ ਸਿਖ ਰਹਿਤਨਾਮੇ ਪਰਚਲਤ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਮਿਲਾਵਟ-ਭਰਪੂਰ ਹਨ ਅਤੇ ਤੱਤ ਸਿੱਖੀ ਬਾਰੇ ਸੇਧ ਦੇਣੋਂ ਅਸਮਰੱਥ ਹਨ। ਸਿੱਖੀ ਰਹਿਤ ਬਾਰੇ ਗੁਰਬਾਣੀ ਹੀ ਅਸਲੀ ਰਹਿਤਨਾਮਾ ਹੈ। ਜਿਹਾ ਕਿ—"ਗੁਰੁ ਬਾਣੀ ਕਹੈ ਸੇਵਕੁ ਜਨ ਮਾਨੈ..." (੯੮੨)। ਇਸ ਲਈ ਸਿੱਖਾਂ ਸੇਵਕਾਂ ਦੇ ਮੰਨਣ ਯੋਗ ਕੇਵਲ ਗੁਰਬਾਣੀ ਹੀ ਹੈ।

### ਸਿਖ ਕੌਣ ਹੈ ?

ਗੁਰਬਾਣੀ 'ਸਿਖ' ਨੂੰ ਇੰਜ ਬਿਆਨ ਕਰਦੀ ਹੈ :—

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ ॥ (੬੦੧)

ਗੁਰੂ ਕੇ ਭਾਣੇ ਵਿਚ ਆਉਣ ਵਾਸਤੇ ਸਿਖ ਲਈ ਖੰਡੇ ਦਾ ਅੰਮ੍ਰਿਤ ਛਕਣਾ ਜ਼ਰੂਰੀ ਹੈ। ਉਪਰੰਤ ਗੁਰੂ ਸਾਹਿਬ ਜੀ ਦੇ ਸਭ ਹੁਕਮ ਮੰਨਣੇ ਅਤੀ ਲਾਜ਼ਮੀ ਹਨ, ਵਰਨਾ ਉਹ ਸਿਖ ਨਹੀਂ ਹੈ।

## ਗੁਰਬਾਣੀ ਰਹਿਤਨਾਮੇ ਮੁਤਾਬਿਕ—

### (੧) ਕੇਸ ਕਤਲ ਕਰਨੇ ਬਿਬਰਜਤ—

ਕੇਸਾਂ ਨੂੰ ਸਾਬਤ ਰਖਣ ਦਾ ਹੀ ਵਿਧਾਨ ਹੈ। ਯਥਾ—

ਸੋਹਣੇ ਨਕ ਜਿਨ ਲੰਮੜੇ ਵਾਲਾ ॥(੫੬੭)

ਭਾਵ, ਕਿ ਸਾਬਤ ਕੇਸਾਂ ਵਾਲੇ (ਲੰਮੜੇ ਵਾਲਾਂ ਵਾਲੇ) ਗੁਰੂ ਘਰ ਵਿਚ ਸੋਹਣੇ ਨੱਕ (ਇੱਜ਼ਤ) ਵਾਲੇ ਹਨ। ਏਸੇ ਤਰ੍ਹਾਂ-

......ਸਾਬਤ ਸੂਰਤਿ ਦਸਤਾਰ ਸਿਰਾ ॥੧੨॥ (੧੦੮੪)

ਭਾਵ, ਸਿਖ ਸੂਰਤਿ ਸਾਬਤ ਰਖੇ (ਕੇਸ ਰਖੇ ਅਤੇ ਨੱਕ ਕੰਨ ਨਾ ਵਿੰਨ੍ਹਾਏ) ਅਤੇ ਸੀਸ ਉਤੇ ਦਸਤਾਰ ਸਜਾਏ। (ਇਹ ਸੀਸ ਭਾਵੇਂ ਸਿੰਘ ਦਾ ਹੋਵੇ ਭਾਵੇਂ ਸਿੰਘਣੀ ਦਾ)।

ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ (੫੫੮)

ਭਾਵ, ਗੁੱਤਾਂ, ਮੀਡੀਆਂ, ਚੀਰ ਕੱਢਣੇ ਅਤੇ ਚੀਰ ਵਿਚ ਸੰਧੂਰ ਵਰਤਣਾ ਆਦਿ ਸ਼ਿੰਗਾਰ ਕਰਨ ਦੀ ਗੁਰੂ ਸਾਹਿਬ ਜੀ ਵਲੋਂ ਸਿੰਘਣੀ ਨੂੰ ਮਨਾਹੀ ਹੈ। ਅਜਿਹੇ ਵੇਸ ਕਰਨ ਵਾਲੀਆਂ ਨੂੰ ਹਰਿ-ਦਰਗਹਿ ਅੰਦਰ ਪਰਵਾਨਗੀ ਨਹੀਂ ਮਿਲਦੀ। ਉਹ ਫਿਰ ਝੂਰ ਝੂਰ ਮਰਦੀਆਂ ਰਹਿੰਦੀਆਂ ਹਨ।

"ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁੰਡਾਇ ॥੨੫॥ (੧੩੬੫)

ਇਸ ਤੁਕ ਰਾਹੀਂ, ਰੱਬ ਦੀ ਪ੍ਰਾਪਤੀ ਲਈ ਲੰਬੀਆਂ ਜਟਾਵਾਂ ਰਖਣੀਆਂ ਜਾਂ ਸਿਰ ਨੂੰ ਸਫ਼ਾ-ਚੱਟ ਮੁੰਨ ਲੈਣਾ, ਦੋਹਾਂ ਹੀ ਸਾਧਨਾਂ ਨੂੰ ਨਿੰਦਿਆ ਗਿਆ ਹੈ। ਇਸ ਤੁਕ ਦਾ ਕੁਦਰਤੀ ਕੇਸ ਰਖਣ ਜਾਂ ਨਾ ਰੱਖਣ ਵਲ ਬਿਲਕੁਲ ਇਸ਼ਾਰਾ ਨਹੀਂ। ਅਜਿਹਾ ਭਾਵ ਹੀ-

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਇ ॥੧੦॥੧੧॥
ਵਾਲੀ ਤੁਕ ਦ੍ਰਿੜ੍ਹਾਉਂਦੀ ਹੈ। (੧੩੬੯)

## (੨) ਤਮਾਕੂ ਦੀ ਵਰਤੋਂ ਬਿਬਰਜਤ-

ਸਿਖ ਨੂੰ ਤਮਾਕੂ ਦੀ ਵਰਤੋਂ ਬਿਬਰਜਤ ਹੈ। ਯਥਾ-

ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥
ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥੧੩॥(੭੨੬

ਇਸ ਤੁਕ ਮੁਤਾਬਿਕ ਬੀੜੀਆਂ (ਤਮਾਕੂ) ਵਰਤਣ ਵਾਲੇ ਜਮਾਂ

ਦੀ ਪਕੜ ਵਿਚ ਹੀ ਚਲਦੇ ਰਹਿਣਗੇ। ਏਸੇ ਤਰ੍ਹਾਂ-

ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥
ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮਪੁਰਿ ਜਾਂਹਿ॥੩੪॥(੧੩੬੬

ਦੋਹਾਂ ਉਦਾਹਰਣਾਂ ਵਿਚ ਪਾਨ ਸੁਪਾਰੀ ਖਾਣ ਵਾਲੇ ਭੀ ਜਮਾਂ ਦੀ ਪਕੜ ਵਿਚ, ਸਜਾਈਂ ਪਾਉਣ ਲਈ ਜਮਪੁਰੀ ਹੀ ਭੇਜੇ ਜਾਣਗੇ।

## (੩) ਪਰਤ੍ਰਿਆ ਦਾ ਸੰਗ ਬਿਬਰਜਤ ਹੈ-

ਸਿਖ ਧਰਮ ਵਿਚ ਪਰ-ਤ੍ਰਿਆ ਦਾ ਸੰਗ ਬਿਬਰਜਤ ਹੈ। ਯਥਾ-

(ੳ) ਪਰਤ੍ਰਿਅ ਰਾਵਣਿ ਜਾਹਿ ਸੇਈ ਤਾਲਾਜੀਅਹਿ॥੮॥(੧੩੬੬

ਪਰਾਈ ਇਸਤ੍ਰੀ ਭੋਗਣ-ਹਾਰਿਆਂ ਨੂੰ ਸਿੱਖੀ ਵਿਚੋਂ ਤਿਲਾਂਜਲੀ ਮਿਲ ਜਾਂਦੀ ਹੈ। ਭਾਵ, ਉਹ ਸਿੱਖੀ ਵਿਚੋਂ ਛੇਕੇ ਜਾਂਦੇ ਹਨ।

(ਅ) ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥
(ਪਾ: ੧੦)

ਏਥੇ 'ਸੁਪਨੇ ਹੂੰ' ਦਾ ਭਾਵ ਹੈ ਕਿ ਸੁਪਨੇ ਵਿਚ ਭੀ (ਭਾਵ, ਉੱਕ ਹੀ) ਮਨ੍ਹਾ ਹੈ।

(ੲ) ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥੧॥੯॥ (੨੭੪)

ਪਰ-ਨਾਰੀ ਨਾਲ ਕੁਸੰਗ ਕਰਨਾ ਤਾਂ ਕੁਕਰਮ ਹੈ ਹੀ,ਪਰ-ਨਾਰੀ ਦਾ ਰੂਪ (ਮੰਦ ਭਾਵਨਾ ਨਾਲ) ਤਕਣੋਂ ਭੀ ਗੁਰਸਿਖ ਨੂੰ ਰੋਕਿਆ ਗਿਆ ਹੈ, ਕਿਉਂਕਿ ਐਸੀ ਤਕਣੀ ਨਾਲ ਹੀ ਅਗਲੇ ਪਾਪ ਦਾ ਤੋਰਾ ਤੁਰਦਾ ਹੈ।

(ਸ) ਪਰ ਤ੍ਰਿਆ ਰਮਹਿ ਬਕਹਿ ਸਾਧ ਨਿੰਦ ॥
ਕਰਨ ਨ ਸੁਨਹੀ ਹਰਿ ਜਸੁ ਬਿੰਦ ॥੯॥ (੨੯੮)

ਪਰਾਈ ਇਸਤ੍ਰੀ ਨੂੰ ਰਾਵਣਹਾਰਿਆਂ ਦਾ ਇਹ ਹਾਲ ਹੁੰਦਾ ਹੈ ਕਿ ਉਹ ਸਾਧਾਂ ਸੰਤਾਂ ਦੀ ਨਿੰਦਿਆ ਕਰਦੇ ਹਨ।

(ਹ) ਘਰ ਕੀ ਨਾਰਿ ਤਿਆਗੈ ਅੰਧਾ ॥
ਪਰ ਨਾਰੀ ਸਿਉ ਘਾਲੈ ਧੰਧਾ ॥੧॥੩॥ (੧੧੬੫)

ਇਸ ਤੁਕ ਰਾਹੀਂ ਪਰ-ਤ੍ਰਿਆ-ਗਾਮੀ ਪੁਰਸ਼, ਜਿਹੜਾ ਆਪਣੀ ਨਾਰੀ ਦਾ ਸੰਗ ਛਡ ਕੇ, ਪਰਾਈ ਨਾਰ ਨਾਲ ਜਾ ਖੇਹ ਖਾਂਦਾ ਹੈ, ਉਸ ਨੂੰ 'ਅੰਧਾ' ਆਖ ਕੇ ਦੁਰਕਾਰਿਆ ਗਿਆ ਹੈ।

(ਕ) ਪਰ ਧਨ ਪਰ ਤਨ ਪਰ ਕੀ ਨਿੰਦਾ
ਇਨ ਸਿਉ ਪ੍ਰੀਤਿ ਨ ਲਾਗੈ ॥੨॥੧੪॥ (੬੭੪)

ਇਥੇ ਪਰਾਏ ਧਨ, ਪਰਾਏ ਤਨ ਅਤੇ ਪਰਾਈ ਨਿੰਦਾ ਵਿਚ ਰੁਚੀ ਰਖਣ ਤੋਂ ਹੋੜਿਆ ਗਿਆ ਹੈ। ਪਰਾਏ ਤਨ ਤੋਂ ਭਾਵ ਪਰਾਈ ਇਸਤ੍ਰੀ ਅਥਵਾ ਪਰਾਏ ਪੁਰਖ ਦੇ ਕੁਸੰਗ ਤੋਂ ਹੈ।

(ਖ) ਦੇਇ ਕਿਵਾੜ ਅਨਿਕ ਪੜਦੇ ਮਹਿ
ਪਰ ਦਾਰਾ ਸੰਗਿ ਫਾਕੈ ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ
ਤਬ ਕਉਣੁ ਪੜਦਾ ਤੇਰਾ ਢਾਕੈ ॥੩॥੨੬॥ (੬੧੬)

ਗੁਰੂ ਸਾਹਿਬ ਜੀ ਨੇ ਇਸ ਤੁਕ ਰਾਹੀਂ ਇਹ ਗੱਲ ਬੜੀ ਸਪੱਸ਼ਟ ਕੀਤੀ ਹੈ ਕਿ ਆਦਮੀ, ਦਰਵਾਜ਼ੇ ਬੰਦ ਕਰ ਕੇ, ਕਈ ਪ੍ਰਕਾਰ ਦੇ ਪੜਦੇ ਪਾ ਕੇ ਪਰਾਈ ਇਸਤ੍ਰੀ ਨਾਲ ਉਹਲੇ ਹੋ ਕੇ ਪਾਪ ਕਮਾਂਦਾ ਹੈ। ਜਦੋਂ ਸੱਚੀ ਦਰਗਾਹ ਵਿਚ ਇਸ ਮੰਦ ਕਰਮ ਦੀ ਜਵਾਬ-ਤਲਬੀ ਹੁੰਦੀ ਹੈ ਤਾਂ ਚਿਤ੍ਰ-ਗੁਪਤ, ਜੋ ਮਨੁਖ ਦੇ ਹਰੇਕ ਕੰਮ ਦਾ ਲੇਖਾ-ਜੋਖਾ ਰਖਦੇ ਹਨ, ਉਨ੍ਹਾਂ ਦੇ ਸਾਹਮਣੇ ਇਸ ਮੁਲਜ਼ਮ ਦੇ ਪੜਦੇ ਨੂੰ ਕੋਈ ਢੱਕ ਨਹੀਂ ਸਕਦਾ। ਇਸ ਦਾ ਪੜਦਾ ਉਘੜ ਜਾਂਦਾ ਹੈ। ਸਪੱਸ਼ਟ ਹੈ ਕਿ ਪਰਾਈ ਇਸਤ੍ਰੀ ਦਾ ਕੁਸੰਗ ਬਿਬਰਜਤ ਹੈ।

(ਗ) ਗੋਤਮੁ ਤਪਾ ਅਹਲਿਆ ਇਸਤ੍ਰੀ
ਤਿਸੁ ਦੇਖਿ ਇੰਦ੍ਰੁ ਲੁਭਾਇਆ ॥

ਸਹਸ ਸਰੀਰ ਚਿਹਨ ਭਗ ਹੂਏ
ਤਾ ਮਨਿ ਪਛੋਤਾਇਆ ॥੧॥ (੧੩੪੩-੪੪)

ਪਰਾਈ ਇਸਤ੍ਰੀ ਨਾਲ ਪਾਪ ਕਮਾਉਣ ਦੀ ਇਹ ਤਾਰੀਖ਼ੀ ਮਿਸਾਲ ਹੈ। ਇਸ ਪਾਪ ਦੀ ਸਜ਼ਾ ਭੀ ਜੁਗਾਂ ਪ੍ਰਯੰਤ ਅਤੇ ਸਾਰੇ ਸੰਸਾਰ ਵਿਚ ਕਲੰਕਤ ਵੀ। ਇਹ ਸਜ਼ਾ ਲੂੰਈਂ ਕੰਡੇ ਖੜੇ ਕਰ ਦੇਂਦੀ ਹੈ। ਗੁਰੂ ਬਖ਼ਸ਼ੇ!

## (੪) ਸ਼ਰਾਬ ਦੀ ਵਰਤੋਂ ਬਿਬਰਜਤ–

ਗੁਰਸਿਖਾਂ ਨੂੰ ਸ਼ਰਾਬ ਦਾ ਸੇਵਨ ਬਿਬਰਜਤ ਹੈ। ਯਥਾ–

(ੳ) ਝੂਠਾ ਮਦੁ ਮੂਲਿ ਨ ਪੀਚਈ
ਜੇ ਕਾ ਪਾਰਿ ਵਸਾਇ ॥੧॥੧੬॥ (੫੫੪)

ਇਸ ਹੁਕਮ ਰਾਹੀਂ ਮਦ (ਸ਼ਰਾਬ) ਪੀਣੀ ਗੁਰਸਿਖ ਲਈ ਬਿਬਰਜਤ ਦਰਸਾਈ ਗਈ ਹੈ।

(ਅ) ਜਿਤੁ ਪੀਤੈ ਮਤਿ ਦੂਰਿ ਹੋਇ
ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ
ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ
ਦਰਗਹ ਮਿਲੈ ਸਜਾਇ ॥੧॥੧੬॥ (੫੫੪)

ਇਥੇ ਦਰਸਾਇਆ ਗਿਆ ਹੈ ਕਿ ਸ਼ਰਾਬੀ ਮਨੁੱਖ ਦਾ ਇਥੇ ਭੀ ਮਾੜਾ ਹਾਲ ਹੈ, ਅਤੇ ਅਗੇ ਹਰਿ ਦਰਗਹਿ ਭੀ ਉਹ ਸਜ਼ਾ ਪਾਉਂਦਾ ਹੈ। ਇਸ ਲਈ ਸ਼ਰਾਬ ਦੀ ਵਰਤੋਂ ਬਿਬਰਜਤ ਹੈ।

(ੲ) ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥
(੧੩੭੭)

ਇਨ੍ਹਾਂ ਤੁਕਾਂ ਰਾਹੀਂ ਗੁਰਬਾਣੀ ਸਪੱਸ਼ਟ ਕਰਦੀ ਹੈ ਕਿ ਮਾਸ, ਮੱਛੀ ਅਤੇ ਸ਼ਰਾਬ (ਸੁਰਾਪਾਨਿ) ਨੂੰ ਖਾਣ ਪੀਣ ਵਾਲੇ, ਸਭ ਦੇ ਸਭ, ਸਿੱਧੇ ਨਰਕਾਂ ਨੂੰ ਜਾਣਗੇ, ਭਾਵੇਂ ਉਨ੍ਹਾਂ ਕਈਆਂ ਤੀਰਥਾਂ ਦੇ ਦਰਸ਼ਨ-ਇਸ਼ਨਾਨ ਕਿਉਂ ਨਾ ਕੀਤੇ ਹੋਏ ਹੋਣ, ਭਾਵੇਂ ਉਨ੍ਹਾਂ ਨੇ ਕਿਤਨੇ ਵਰਤ ਰਖੇ ਹੋਏ ਹੋਣ ਅਤੇ ਕਈ ਨੇਮ (ਪਾਠ ਪੂਜਾ) ਨਿਭਾਏ ਹੋਏ ਹੋਣ। ਉਨ੍ਹਾਂ ਦੀ ਇਹ ਸਭ ਘਾਲਣਾ ਬੇ-ਅਰਥ ਹੀ ਜਾਏਗੀ, ਅਤੇ ਉਨ੍ਹਾਂ ਨੂੰ ਨਰਕਾਂ ਵਿੱਚ ਪੈਣੋਂ ਬਚਾਅ ਨਹੀਂ ਸਕੇਗੀ।

## (੫) ਮਾਸ ਦੀ ਵਰਤੋਂ ਬਿਬਰਜਤ—

ਗੁਰਬਾਣੀ ਅੰਦਰ ਮਾੜੇ ਕੰਮਾਂ ਨੂੰ ਬਿਬਰਜਤ ਕੀਤਾ ਹੋਇਆ ਦਸਣ ਲਈ ਮਿਸਾਲਾ ਭੀ ਮਾੜੇ ਕੰਮਾਂ, ਮਾੜੀਆਂ ਚੀਜ਼ਾਂ, ਮਾੜੇ ਜਾਨਵਰਾਂ ਅਤੇ ਮਾੜੇ ਬੰਦਿਆਂ ਦੀਆਂ ਦਿਤੀਆਂ ਗਈਆਂ ਹਨ। ਦੂਜੇ ਪਾਸੇ ਚੰਗੇ ਅਤੇ ਸ਼ੁਭ ਕਰਮਾਂ ਨੂੰ, ਕਰਨ ਯੋਗ ਦਸਣ ਲਈ, ਮਿਸਾਲਾਂ ਭੀ ਚੰਗੇ ਕੰਮਾਂ, ਚੰਗੀਆਂ ਚੀਜ਼ਾਂ, ਚੰਗੇ ਜਾਨਵਰਾਂ ਅਤੇ ਚੰਗਿਆਂ ਮਨੁਖਾਂ ਦੀਆਂ ਦਿਤੀਆਂ ਗਈਆਂ ਹਨ। ਇਹ ਸਭ ਇਸ਼ਾਰੇ ਮਾਤਰ ਸਮਝਾਉਣੀਆਂ; ਗੁਰਮਤਿ ਅਨੁਸਾਰ ਜੀਵਨ ਢਾਲਣ ਲਈ ਹਨ, ਬੇਸ਼ਕ ਇਹ ਭਾਵੇਂ ਕਿਸੇ ਜਾਨਵਰ, ਕਿਸੇ ਪ੍ਰਾਣੀ ਜਾਂ ਕਿਸੇ ਚੀਜ਼ ਪ੍ਰਥਾਏ ਕਿਉਂ ਨਾ ਕਹੀਆਂ ਗਈਆਂ ਹੋਣ। ਮਿਸਾਲ ਦੇਣ ਲਈ ਕਿਸੇ ਨਾ ਕਿਸੇ ਨੂੰ ਤਾਂ ਸਾਹਮਣੇ ਰਖਣਾ ਹੀ ਸੀ। ਮਿਸਾਲ ਹਮੇਸ਼ਾ ਹੀ ਪ੍ਰਥਾਂਏ (Relavent) ਹੋਇਆ ਕਰਦੀ ਹੈ। ਇਹ ਸਾਰੀਆਂ ਮਿਸਾਲਾਂ ਗੁਰਸਿੱਖੀ ਮਾਰਗ ਉਤੇ ਚਲਣ ਵਾਲਿਆਂ ਲਈ ਚਾਨਣ-ਮੁਨਾਰੇ ਹਨ ਅਤੇ ਗੁਰਸਿਖਾਂ ਦੇ ਅਪਣਾਉਣ ਯੋਗ ਇਲਾਹੀ ਹੁਕਮ ਹਨ। ਯਥਾ—

(ੳ)......ਜੀਅ ਦਇਆ ਪਰਵਾਨੁ ॥੧੨॥ (੧੩੬)

ਜੀਆਂ ਨੂੰ ਮਾਰਨਾ ਹੱਤਿਆ (ਪਾਪ) ਕਹਿਲਾਉਂਦਾ ਹੈ। ਜੀਆਂ ਨੂੰ ਨਾ ਮਾਰਨਾ ਹੀ ਜੀਅ-ਦਇਆ ਹੁੰਦੀ ਹੈ।

(ਅ) ਅਸੰਖ ਗਲਵਢ ਹਤਿਆ ਕਮਾਹਿ ॥੧੯॥ (ਜਪੁਜੀ)

ਮਾਸ ਖਾਣ ਲਈ ਭੀ ਜਾਨਵਰਾਂ ਦਾ ਗਲਾ ਵਢਣਾ ਪੈਂਦਾ ਹੈ। ਗੁਰਬਾਣੀ ਅਨੁਸਾਰ ਗਲ ਵਢਣ ਨੂੰ ਹੱਤਿਆ ਕਮਾਉਣੀ (ਪਾਪ ਕਮਾਉਣਾ) ਕਰਕੇ ਦਰਸਾਇਆ ਹੈ। ਤਾਂ ਤੇ ਮਾਸ ਪ੍ਰਾਪਤ ਕਰਨ ਦਾ ਮੁਢ ਹੀ ਪਾਪ ਕਮਾਉਣ ਨਾਲ ਅਰੰਭ ਹੁੰਦਾ ਹੈ।

(ੲ) ਜੀਅ ਬਧਹੁ ਸੁ ਧਰਮੁ ਕਰਿ ਮਾਨਹੁ
ਅਧਰਮ ਕਹਹੁ ਕਤ ਭਾਈ ॥
ਆਪਸ ਕਉ ਮੁਨਿਵਰ ਕਰਿ ਥਾਪਹੁ
ਕਾ ਕਉ ਕਹਹੁ ਕਸਾਈ ॥੨॥੧॥ ? (੧੧੦੩)

ਜੀਆਂ (ਜਾਨਵਰਾਂ) ਨੂੰ ਵਢ ਕੇ ਉਨ੍ਹਾਂ ਦੇ ਮਾਸ ਨੂੰ ਖਾਣ ਲਈ ਝਟਕਾ ਜਾਂ ਹਲਾਲ ਦੇ ਨਾਵਾਂ ਹੇਠ ਪਰਵਾਨਗੀ ਦੇਣ ਲਈ ਕਹਿੰਦੇ ਹੋ ਕਿ ਅਜਿਹਾ ਕਰਨਾ ਧਰਮ ਹੈ (ਦਰੁਸਤ ਹੈ, ਜਾਇਜ਼ ਹੈ, ਸਰੇਸ਼ਟ ਹੈ) ਤਾਂ ਫਿਰ ਅਧਰਮ (ਨਾਜਾਇਜ਼, ਗ਼ਲਤ, ਮਾੜਾ ਜਾਂ ਪਾਪ) ਕਿਸ ਕਰਮ ਨੂੰ ਆਖੋਗੇ ? ਜੇ ਜੀਆਂ ਨੂੰ ਵਢਣ ਵਾਲੇ ਆਪਣੇ ਆਪ ਨੂੰ ਮੁਨਿਵਰ (ਸਰੇਸ਼ਟ, ਸਾਧੂ, ਧਰਮੀ, ਦਇਆ ਕਰਨ ਵਾਲੇ, ਨਰਮ-ਦਿਲ) ਕਹਿਲਾਉਣਗੇ ਤਾਂ ਫਿਰ ਕਸਾਈ (ਜ਼ਾਲਮ) ਕਿਸ ਨੂੰ ਕਹੋਗੇ ?

ਉਪਰ ਦਰਸਾਈ ਗੁਰਬਾਣੀ ਦੀ ਤੁਕ ਦਾ ਭਾਵ ਇਹ ਹੈ ਕਿ ਜੀਆਂ ਦੇ ਗਲ ਵਢਣੇ ਪਾਪ (ਜ਼ੁਲਮ) ਹੈ। ਇਸ ਲਈ ਮਾਸ ਖਾਣਾ ਬਿਬਰਜਤ ਹੈ।

(ਸ) ਕਬੀਰ ਜੋਰੁ ਕੀਆ ਸੋ ਜੁਲਮ ਹੈ ਲੇਇ ਜਬਾਬੁ ਖੁਦਾਇ ॥
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥
(੧੩੭੫)

ਜੀਆਂ ਨੂੰ ਮਾਰਨ ਲਈ ਆਪਣੀ ਤਾਕਤ (ਜ਼ੋਰ) ਵਰਤਣਾ ਜ਼ੁਲਮ ਹੈ। ਰੱਬ ਅਜਿਹੇ ਪੁਰਸ਼ਾਂ ਦੀ ਜਵਾਬ-ਤਲਬੀ ਕਰੇਗਾ (ਜਵਾਬ-

ਤਲਬੀ ਕਸੂਰਵਾਰਾਂ ਦੀ ਹੀ ਹੋਇਆ ਕਰਦੀ ਹੈ)। ਜਦੋਂ ਅਜਿਹੇ ਜ਼ੋਰਾਵਰਾਂ ਦਾ ਲੇਖਾ ਹੋਇਆ, ਉਨ੍ਹਾਂ ਨੂੰ ਮੂੰਹੋਂ ਮੂੰਹ ਮਾਰ ਖਾਣੀ ਪਏਗੀ। ਭਾਵ ਇਹ ਹੈ ਕਿ ਰੱਬ ਦੀ ਦਰਗਾਹ ਅੰਦਰ ਮਾਸਖ਼ੋਰ ਜ਼ਾਲਮਾਂ ਨੂੰ ਇਸ ਜ਼ੁਲਮ ਦੀ ਸਜ਼ਾ ਭੁਗਤਣੀ ਪਏਗੀ।

(ਹ) ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯।
(੧੩੭੫)

ਜਿਹੜੇ ਜੀਆਂ ਨੂੰ ਜਬਰੀ ਮਾਰ ਕੇ ਕਹਿੰਦੇ ਹਨ ਕਿ ਇਹ ਹਲਾਲ (ਜਾਇਜ਼) ਹੈ, ਜਦੋਂ ਲੇਖਾ ਦੇਣਾ ਪਿਆ, ਉਨ੍ਹਾਂ ਦਾ ਕੀ ਹਾਲ ਹੋਵੇਗਾ? ਭਾਵ ਕਿ ਉਨ੍ਹਾਂ ਦਾ ਬੁਰਾ ਹਾਲ ਹੋਵੇਗਾ, ਉਹ ਸਜ਼ਾ ਪਾਉਣਗੇ, ਮਾਰ ਖਾਣਗੇ ਅਤੇ ਪਛੋਤਾਣਗੇ।

(ਕ) ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥
(੧੩੭੪)

ਲੂਣ ਵਾਲੀ ਸਾਦਾ ਖਿਚੜੀ ਨੂੰ ਭਗਤ ਜੀ ਨੇ ਅੰਮ੍ਰਿਤ ਕਰਕੇ ਕਿਹਾ ਹੈ ਅਤੇ ਇਸ ਸਾਦਾ ਭੋਜਨ ਨੂੰ ਖ਼ੂਬ (ਬਹੁਤ ਚੰਗਾ, ਸਰੇਸ਼ਟ) ਕਰਕੇ ਮੰਨਿਆ ਹੈ। ਹੇਰਾ (ਸ਼ਿਕਾਰ ਕੀਤਾ ਮਾਸ, ਅਭੱਖ ਵਸਤੂ) ਨਾਲ ਰੋਟੀ ਖਾਣ ਨੂੰ ਰੋਕਿਆ ਹੈ ਅਤੇ ਦਸਿਆ ਹੈ ਕਿ ਮਾਸ ਪ੍ਰਾਪਤ ਕਰਨ ਲਈ ਹੁਣ (ਇਸ ਜਨਮ ਵਿਚ) ਅਸੀਂ ਜਾਨਵਰਾਂ ਦੇ ਗਲ ਕਟਾਂਗੇ ਅਤੇ ਇਸ ਦੇ ਬਦਲੇ ਅਗਲੇ ਜਨਮਾਂ ਵਿਚ ਸਾਨੂੰ ਆਪਣਾ ਗਲਾ ਕਟਵਾਉਣਾ ਪਵੇਗਾ। ਇਸ ਲਈ ਇਹ ਸਉਦਾ ਸਾਨੂੰ ਪੁਗਦਾ ਨਹੀਂ। ਹੁਣ ਮਾਸ ਖਾਣ ਦੀ ਖ਼ਾਤਰ, ਕਉਣ ਮੁੜ ਆਪਣਾ ਗਲਾ ਕਟਾਵੇ? ਭਾਵ, ਮਾਸ ਖਾਣ ਵਾਲਿਆਂ ਨੂੰ ਮੁੜ ਮੁੜ ਜਨਮ ਲੈ ਕੇ ਘਟ ਤੋਂ ਘਟ ਉਤਨੀ ਵੇਰ ਜ਼ਰੂਰੀ ਹੀ ਗਲੇ ਕਟਾਉਣੇ ਪੈਣਗੇ ਜਿਤਨਿਆਂ ਜਾਨਵਰਾਂ ਦੇ ਗਲੇ ਕਟ ਕੇ ਇਨ੍ਹਾਂ ਨੇ ਆਪਣੇ

ਜੀਵਨ ਵਿਚ ਮਾਸ ਪ੍ਰਾਪਤ ਕੀਤਾ ਹੋਵੇਗਾ । ਤਾਂ ਤੇ ਮਾਸ ਖਾਣ ਤੋਂ ਤੋਬਾ ਹੀ ਭਲੀ !

(ਖ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।੧।੬॥(੧੪੦

ਪਹਿਲੀਆਂ ਦੋਹਾਂ ਤੁਕਾਂ ਅੰਦਰ ਰੱਤ ਦਾ ਜ਼ਿਕਰ ਹੈ । ਕਪੜੇ ਨੂੰ ਰੱਤ (ਲਹੂ) ਲਗ ਜਾਏ ਤਾਂ ਕਪੜਾ ਪਲੀਤ (ਗੰਦਾ) ਹੋ ਜਾਂਦਾ ਹੈ । ਜੇ ਲਹੂ ਪੀਤਾ ਜਾਏ ਤਾਂ ਚਿਤ ਪਲੀਤ ਹੋ ਜਾਂਦਾ ਹੈ । ਭਾਵ, ਮਨ ਨਿਰਮਲ ਨਹੀਂ ਰਹਿੰਦਾ । ਉਪਰ ਦਰਸਾਈਆਂ ਦੋਹਾਂ ਤੁਕਾਂ ਦਾ ਇਹ ਸਿੱਧਾ ਭਾਵ ਹੈ ਅਤੇ ਬੜਾ ਹੀ ਸਪੱਸ਼ਟ ਹੈ ।

ਕਈ ਮਾਸ-ਅਹਾਰੀ ਸਿਖ ਦੂਜੀ ਤੁਕ ਦਾ ਅਰਥ ਇਹ ਦਸਦੇ ਹਨ ਕਿ ਜਿਹੜੇ ਲੋਕ ਮਾਣਸਾਂ (ਆਦਮੀਆਂ) ਦਾ ਲਹੂ ਪੀਂਦੇ ਹਨ, ਭਾਵ, ਮਾਣਸਾਂ ਨੂੰ ਲੁਟ ਲੁਟ ਕੇ ਖਾਂਦੇ ਹਨ, ਅਥਵਾ, ਦੂਸਰਿਆਂ ਦੀ ਕਮਾਈ ਖਾਂਦੇ ਹਨ, ਉਨ੍ਹਾਂ ਦਾ ਚਿੱਤ ਨਿਰਮਲ ਨਹੀਂ ਹੋ ਸਕਦਾ । ਉਪਰ ਦਰਸਾਈਆਂ ਪਹਿਲੀਆਂ ਦੋਹਾਂ ਤੁਕਾਂ ਅੰਦਰ ਕਮਾਈ ਦੀ ਕਿਸਮ ਦਾ ਜ਼ਿਕਰ ਬਿਲਕੁਲ ਹੀ ਨਹੀਂ ਹੋ ਰਿਹਾ ਕਿ ਕਿਸ ਪ੍ਰਕਾਰ ਦੀ ਕਮਾਈ ਚੰਗੀ ਹੈ ਅਤੇ ਕਿਸ ਪ੍ਰਕਾਰ ਦੀ ਮੰਦੀ । ਏਥੇ ਤਾਂ ਕੇਵਲ ਸਧਾਰਨ ਤੌਰ ਤੇ ਲਹੂ ਦਾ ਜ਼ਿਕਰ ਹੈ ਕਿ ਜੇ ਲਹੂ ਬਾਹਰ ਲਗ ਜਾਏ ਤਾਂ ਬਾਹਰਲਾ (ਕਪੜਾ) ਗੰਦਾ, ਅਤੇ ਲਹੂ ਪੀਤਾ ਜਾਏ ਤਾਂ ਅੰਦਰਲਾ (ਚਿੱਤ) ਗੰਦਾ । ਇਸ ਤਰ੍ਹਾਂ ਲਹੂ ਨੂੰ ਅਪਵਿਤਰ ਵਸਤੂ ਦਰਸਾਇਆ ਗਿਆ ਹੈ । ਲਹੂ ਲਗ ਕੇ ਕਪੜੇ ਦਾ ਪਲੀਤ ਹੋ ਜਾਣਾ ਤਾਂ ਬੜੀ ਸਿੱਧੀ ਜਿਹੀ ਗੱਲ ਹੈ । ਹੁਣ ਆਈ ਗੱਲ ਲਹੂ ਪੀਣ ਦੀ, ਅਥਵਾ ਮਾਸ ਖਾਣ ਵਾਲਿਆਂ ਦੀ । ਲਹੂ (ਮਾਸ) ਦੀ ਪ੍ਰਾਪਤੀ ਕਿਸੇ ਜੀਵ ਨੂੰ ਜਾਨੋਂ ਮਾਰ ਕੇ ਹੀ ਹੋ ਸਕਦੀ ਹੈ । ਇਹ ਕਰਤੱਵ ਮਨ ਦੀ ਜ਼ਾਲਮਾਨਾ ਰੁਚੀ ਦਾ ਸੂਚਕ ਹੈ । ਇਸ ਲਈ ਨਿਰਦਈ ਮਨ ਨਿਰਮਲ ਨਹੀਂ ਕਹਿਲਾ ਸਕਦਾ ।

ਦਇਆਵਾਨ ਦਾ ਹੀ ਮਨ ਨਿਰਮਲ ਕਹਿਲਾਏਗਾ ।

ਅਗਲੀ (ਤੀਸਰੀ) ਤੁਕ ਰਾਹੀਂ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਰੱਬ ਦਾ ਨਾਉਂ ਨਿਰਮਲ ਮਨ (ਹਛੈ ਦਿਲਿ) ਨਾਲ ਜਪੋ । ਇਸ ਦਾ ਸਿੱਧਾ ਭਾਵ ਹੈ, ਜੇ ਨਾਮ ਨਿਰਮਲ ਚਿੱਤ ਨਾਲ ਨਹੀਂ ਜਪਿਆ ਤਾਂ ਗੁਰੂ ਜੀ ਨੂੰ ਇਹ ਪਰਵਾਨ ਨਹੀਂ ਹੈ । ਸੋ ਇਸ ਤੁਕ ਰਾਹੀਂ ਗੁਰੂ ਸਾਹਿਬ ਜੀ ਨੇ ਮਾਸ-ਅਹਾਰੀਆਂ ਦੀ ਪਾਠ-ਪੂਜਾ ਨੂੰ ਅਪਰਵਾਨ ਕੀਤਾ ਹੈ । ਮਾਸ ਖਾਣਾ ਬੇਰਹਿਮ ਮਨ ਦਾ ਸੂਚਕ ਹੈ । ਇਸ ਲਈ ਮਾਸ ਬਿਬਰਜਤ ਹੈ ।

(ਗ) ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥੬॥ (੯੬੮)
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥੩॥
(੯੬੭)

ਗੁਰੂ ਕੇ ਲੰਗਰ ਦਾ ਜ਼ਿਕਰ ਕਰਦਿਆਂ ਹੋਇਆਂ ਗੁਰਬਾਣੀ ਦਰਸਾਉਂਦੀ ਹੈ ਕਿ ਗੁਰੂ ਕੀ ਰਸੋਈ (ਲੰਗਰ) ਵਿਚ ਨਿਤਾਪ੍ਰਤੀ (ਹਰ ਵਕਤ ਹੀ) ਘਿਉ, ਮੈਦਾ, ਖੀਰ (ਚਾਵਲ, ਦੁੱਧ, ਖੰਡ) ਆਦਿਕ ਅੰਮ੍ਰਿਤ ਖਾਣੇ ਹੀ ਤਿਆਰ ਹੁੰਦੇ ਰਹਿੰਦੇ ਹਨ । ਜੇ ਮਾਸ ਖਾਣ ਜੋਗ ਵਸਤੂ ਹੁੰਦੀ ਤਾਂ ਰਸੋਈ (ਲੰਗਰ) ਦੇ ਸਨਬੰਧ ਵਿਚ ਇਸ ਦਾ ਜ਼ਿਕਰ ਜ਼ਰੂਰ ਆਉਣਾ ਸੀ । ਪਰ ਆਇਆ ਨਹੀਂ ।

ਇਸ ਤੁਕ ਅੰਦਰ ਵਿਸ਼ੇਸ਼ ਧਿਆਨ 'ਨਿਤ' ਵਲ ਦੇਣ ਦੀ ਲੋੜ ਹੈ । 'ਨਿਤ' ਦਾ ਭਾਵ ਹੈ ਕਿ ਹਰ ਸਮੇਂ (ਹਮੇਸ਼ਾ) ਜਦੋਂ ਭੀ ਲੰਗਰ ਤਿਆਰ ਹੁੰਦਾ ਹੈ । ਉਪਰ ਦਰਸਾਈਆਂ ਖਾਣ ਯੋਗ ਅੰਮ੍ਰਿਤ ਰੂਪੀ ਵਸਤੂਆਂ ਦਾ ਖਾਣ (ਪਕਵਾਨ) ਨਿਤ (ਹਰ ਵੇਲੇ ਹੀ) ਤਿਆਰ ਹੁੰਦਾ ਰਹਿੰਦਾ ਹੈ ।

(ਘ) ਦਾਲਿ ਸੀਧਾ ਮਾਗਉ ਘੀਉ ॥.....
ਅਨਾਜ ਮੰਗਉ ਸਤ ਸੀ ਕਾ ॥
ਗਊ ਭੈਸ ਮੰਗਉ ਲਵੇਰੀ ॥ (੬੯੫)
ਦੁਇ ਸੇਰ ਮਾਂਗਉ ਚੂਨਾ (ਆਟਾ) ॥

ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥੨॥੧੧॥ (੬੫੬)

ਭਗਤਾਂ ਨੇ ਰੱਬ ਪਾਸੋਂ ਖਾਣ ਯੋਗ ਵਸਤੂਆਂ ਮੰਗਣ ਲਗਿਆਂ ਕੇਵਲ ਘਿਉ, ਅਨਾਜ, ਆਟਾ, ਦਾਲ, ਲੂਣ, ਪਾਣੀ, ਦੁੱਧ ਆਦਿ ਦੀ ਹੀ ਮੰਗ ਕੀਤੀ ਹੈ । ਜੇ ਮਾਸ ਖਾਣ ਜੋਗੀ ਵਸਤੂ ਹੁੰਦੀ ਤਾਂ ਕਿਸੇ ਨਾ ਕਿਸੇ ਭਗਤ ਨੇ ਜ਼ਰੂਰ ਇਸ ਦੀ ਮੰਗ ਕਰ ਲੈਣੀ ਸੀ। ਪਰ ਕੀਤੀ ਨਹੀਂ । ਜੇ ਮੰਗਣ ਹੀ ਲਗ ਪਏ, ਅਤੇ ਉਹ ਭੀ ਰੱਬ ਪਾਸੋਂ, ਤਾਂ ਫਿਰ ਝਿਜਕ ਕਿਸ ਬਾਤ ਦੀ ? ਲਵੇਰੀ ਗਊ ਅਤੇ ਲਵੇਰੀ ਭੈਂਸ ਤਕ ਤਾਂ ਮੰਗ ਲਈਆਂ, ਪਰ ਸੇਰ,ਅੱਧ ਸੇਰ ਮਾਸ ਨਾ ਕਿਸੇ ਮੰਗਿਆ,ਅਤੇ ਨਾ ਹੀ ਕਿਸੇ ਨੇ ਸੂਰ, ਬਕਰਾ, ਮੁਰਗਾ, ਬਟੇਰਾ ਆਦਿ ਮੰਗੇ । ਇਸ ਤੋਂ ਸਪੱਸ਼ਟ ਹੈ ਕਿ ਮਾਸ ਅਭੱਖ ਵਸਤੂ ਹੈ । ਇਹ ਬਿਲਕੁਲ ਖਾਣ ਯੋਗ ਵਸਤੂ ਨਹੀਂ ਹੈ ।

(ਙ) ਬਗੁਲਾ ਕਾਗ ਨੀਚ ਕੀ ਸੰਗਤਿ
ਜਾਇ ਕਰੰਗ ਬਿਖੂ ਮੁਖਿ ਲਾਈਐ ॥੪॥੪॥ (੮੮੧)

ਇਸ ਤੁਕ ਰਾਹੀਂ ਮਾੜੀ ਵਸਤੂ ਦੀ ਮਾੜੇ ਪੰਛੀਆਂ ਨਾਲ ਮਿਸਾਲ ਦਿਤੀ ਜਾ ਰਹੀ ਹੈ । ਬਗਲਾ ਅਤੇ ਕਾਗ (ਕਊਆ) ਇਨ੍ਹਾਂ ਦੋਹਾਂ ਪੰਛੀਆਂ ਨੂੰ ਗੁਰੂ ਸਾਹਿਬ ਜੀ ਨੇ ਇਸ ਲਈ ਨੀਚ ਕਹਿਆ ਹੈ, ਕਿਉਂਕਿ ਇਹ ਦੋਨੋਂ ਹੀ ਕਰੰਗ (ਮੁਰਦਾਰ-) ਭੱਖੀ ਹਨ । ਜੇ ਗੁਰੂ ਸਾਹਿਬ ਜੀ ਮੁਰਦਾਰ ਖਾਣ ਵਾਲੇ ਜਾਨਵਰਾਂ ਨੂੰ ਨੀਚ ਕਹਿੰਦੇ ਹਨ ਤਾਂ ਉਹ ਮੁਰਦਾਰ ਖਾਣ ਵਾਲੇ ਮਾਣਸਾਂ ਨੂੰ ਕਦੋਂ ਉਤਮ ਕਹਿਣਗੇ ? ਇਨ੍ਹਾਂ ਤੁਕਾਂ ਵਿਚ ਪੰਛੀਆਂ ਦੀ ਨੀਚਤਾ ਦਾ ਕਾਰਨ 'ਕਰੰਗ ਬਿਖੂ' ਦਸ ਕੇ ਮਨੁਖ ਮਾਤਰ ਨੂੰ ਇਸ ਬਿਖ ਦੇ ਸੇਵਨ ਤੋਂ ਖ਼ਬਰਦਾਰ ਕੀਤਾ ਹੈ ।

(ਚ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥੨॥੭॥
(੧੪੧)

ਪਹਿਲੀ ਤੁਕ ਰਾਹੀਂ ਗੁਰੂ ਜੀ ਨੇ ਪਰਾਏ ਹੱਕ ਨੂੰ ਖਾਣਾ, ਦੋਹਾਂ ਸ਼ਰੇਣੀਆਂ ਲਈ, ਬਿਬਰਜਤ ਸੂਰ ਅਤੇ ਗਊ ਦੇ ਮੁਰਦਾਰ ਖਾਣ ਦੇ ਬਰਾਬਰ ਦਰਸਾਇਆ ਹੈ । ਦੂਜੇ ਦਾ ਹੱਕ ਖਾਣਾ ਬੇ-ਰਹਿਮੀ ਦਾ ਸੂਚਕ ਹੈ। ਜੀਅ ਨੂੰ ਮਾਰ ਕੇ ਮੁਰਦਾਰ ਖਾਣਾ ਭੀ ਬੇਰਹਿਮੀ ਦਾ ਸੂਚਕ ਹੈ। ਇਸ ਲਈ ਪਰਾਇਆ ਹੱਕ ਤੇ ਮੁਰਦਾਰ ਦੋਨੋਂ ਹੀ ਬਿਬਰਜਤ ਹਨ ਅਤੇ ਇਕੋ ਪੱਧਰ ਦੇ ਹਨ । ਇਹ ਮੁਰਦਾਰ ਭਾਵੇਂ ਕਿਸੇ ਜੀਵ ਦਾ ਹੋਵੇ ਅਤੇ ਭਾਵੇਂ ਕਿਸੇ ਤਰੀਕੇ ਨਾਲ ਪ੍ਰਾਪਤ ਕੀਤਾ ਗਿਆ ਹੋਵੇ–ਹਲਾਲ, ਝਟਕਾ, ਗੋਲੀ, ਗਲ ਘੁਟ ਕੇ ਜਾਂ ਹੋਰ ਕਿਸੇ ਢੰਗ ਨਾਲ ਜਾਨ ਕਢ ਕੇ। ਇਸ ਨੂੰ ਭਾਵੇਂ ਝਟਕਾ, ਹਲਾਲ ਜਾਂ ਮਹਾਂ-ਪ੍ਰਸ਼ਾਦ ਕਹੋ । ਮਨ-ਭਾਉਂਦੇ, ਦਿਲ-ਖਿਚਵੇਂ ਨਾਮ ਰਖ ਕੇ ਮਾਸ ਦੇ ਮਾਸ-ਪੁਣੇ ਉਤੇ ਪਰਦਾ ਨਹੀਂ ਪੈ ਸਕਦਾ । ਇਹ ਤਾਂ ਹਰ ਲੇਬਲ ਥਲੇ ਕਿਸੇ ਮੁਰਦਾ ਜੀਵ ਦੇ ਸਰੀਰ ਦਾ ਹਿੱਸਾ ਹੀ ਕਹਿਲਾਏਗਾ (ਪੱਠਾ, ਪੱਟ, ਕਲੇਜੀ, ਗੁਰਦਾ, ਕਪੂਰੇ, ਸਿਰੀ, ਖਰੋੜੇ, ਆਦਿ) ਅਤੇ ਰੱਤ-ਭਿੰਨਾ ਹੱਡ ਮਾਸ ਦਾ ਗਲੇਫਾ ਹੀ ਨਜ਼ਰ ਆਏਗਾ ।

ਮਾਸ ਨੂੰ 'ਮਹਾਂ ਪ੍ਰਸ਼ਾਦ' ਦਾ ਲੇਬਲ ਲਾਉਣ ਨਾਲ ਇਹ ਉਤਮ ਵਸਤੂ ਤਾਂ ਨਹੀਂ ਬਣ ਜਾਣੀ ! ਜੇ ਮਾਸ ਉਤਮ ਵਸਤੂ ਹੈ ਅਤੇ ਮਾਸ ਖਾਣ ਵਾਲੇ ਇਸ ਨੂੰ 'ਮਹਾਂ ਪ੍ਰਸ਼ਾਦ' ਸਮਝਦੇ ਹਨ ਤਾਂ ਕੀ ਮਾਸ ਗੁਰੂ-ਦੁਆਰਿਆਂ ਵਿਖੇ ਲਿਜਾ ਕੇ ਸਤਿਗੁਰੂ ਜੀ ਨੂੰ ਭੇਟ ਕੀਤਾ ਜਾ ਸਕਦਾ ਹੈ ? ਕਦਾਚਿਤ ਨਹੀਂ।

(ਛ) ਮਾਸ-ਖ਼ੋਰੇ ਸਿਖ, ਮਾਸ ਖਾਣ ਨੂੰ ਜਾਇਜ਼ ਦਸਣ ਲਈ ਅਕਸਰ "**ਮਾਸੁ ਮਾਸੁ ਕਰਿ ਮੂਰਖੁ ਝਗੜੇ**....." (੧੨੮੯) ਵਾਲੇ ਸ਼ਬਦ ਦਾ ਆਸਰਾ ਲਿਆ ਕਰਦੇ ਹਨ, ਅਤੇ ਕਿਹਾ ਕਰਦੇ ਹਨ ਕਿ ਮਾਸ ਖਾ ਲੈਣਾ ਚਾਹੀਦਾ ਹੈ, ਇਸ ਬਾਰੇ ਝਗੜਾ ਕਰਨਾ ਮੂਰਖਤਾਈ ਹੈ ।

ਗੁਰੂ ਜੀ ਨੇ ਇਸ ਸ਼ਬਦ ਰਾਹੀਂ ਬ੍ਰਾਹਮਣਾਂ ਦੀ, ਮਾਸ ਦੇ ਨਾਮ ਮਾਤਰ ਤੋਂ ਕੁਢੱਬੀ ਅਤੇ ਬੇਤੁਕੀ ਨਫ਼ਰਤ ਦੇ ਜਨੂੰਨ ਨੂੰ ਨਵਿਰਤ

ਕੀਤਾ ਹੈ, ਅਤੇ ਇਨ੍ਹਾਂ ਨੂੰ ਕਿਹਾ ਹੈ ਕਿ "ਭਾਈਓ, ਤੁਹਾਡਾ ਮਾਸ ਦੇ ਨਾਂ ਤੋਂ ਨਫ਼ਰਤ ਕਰਨ ਦਾ ਕੁਝ ਅਰਥ ਹੀ ਨਹੀਂ ਨਿਕਲਦਾ, ਕਿਉਂਕਿ ਤੁਹਾਡਾ ਆਪਣਾ ਸਾਰਾ ਵਜੂਦ ਹੀ ਮਾਸ ਦਾ ਹੈ। ਮਾਸ ਤੋਂ ਹੀ ਪੈਦਾ ਹੋਈਦਾ ਹੈ, ਮਾਸ ਦਾ ਮੂੰਹ ਹੈ, ਮਾਸ ਦੀ ਜੀਭ ਹੈ, ਮਾਸ ਨਾਲ ਹੀ ਤੁਹਾਡਾ ਸਾਰਾ ਮੇਲ-ਮਿਲਾਪ ਹੈ ਅਤੇ ਲੈਣ-ਦੇਣ ਹੈ।"

ਇਸ ਸ਼ਬਦ ਅੰਦਰ ਮੁਸਲਮਾਨਾਂ ਅਤੇ ਹਿੰਦੂਆਂ ਦੇ ਯੱਗਾਂ ਅੰਦਰ, ਜਾਨਵਰਾਂ ਦੀਆਂ ਦਿਤੀਆਂ ਜਾਂਦੀਆਂ ਬਲੀਆਂ ਦਾ ਜ਼ਿਕਰ ਕਰ ਕੇ ਉਨ੍ਹਾਂ ਦੇ ਮੋਮਨਪੁਣੇ ਦਾ ਪਾਜ ਖੋਲ੍ਹਿਆ ਹੈ। ਪੰਡਤਾਂ ਨੂੰ ਕਿਹਾ ਹੈ ਕਿ ਆਪਣੇ ਜਨੂੰਨ ਵਿਚ ਗ੍ਰਸਤ ਹੋਇਆਂ ਹੋਇਆਂ ਨੂੰ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਮਾਸ ਕੀ ਹੈ ਅਤੇ ਸਾਗ ਕੀ ਹੈ, ਅਤੇ ਕਿਸ ਵਿਚ ਪਾਪ ਸਮਾਏ ਹੋਏ ਹਨ।

ਇਸ ਸ਼ਬਦ ਵਿਚ ਗੁਰੂ ਜੀ ਨੇ ਕਿਤੇ ਭੀ ਨਹੀਂ ਕਿਹਾ ਕਿ ਮਾਸ ਭੱਖ ਵਸਤੂ ਹੈ ਅਤੇ ਇਨਸਾਨ ਦੇ ਖਾ ਲੈਣ ਯੋਗ ਹੈ।

ਮਾਸ ਖਾਣ ਲਈ ਇਸ ਸ਼ਬਦ ਦੀ ਓਟ ਦਾ ਬਹਾਨਾ ਬਨਾਉਣਾ ਬਿਅਰਥ ਹੈ। ਗੁਰੂ ਸਾਹਿਬ ਜੀ ਸਗੋਂ ਇਸ ਸ਼ਬਦ ਵਿਚ ਫ਼ੁਰਮਾਉਂਦੇ ਹਨ–

ਅਭਖੁ ਭਖਹਿ ਭਖੁ ਤਜਿ ਛੋਡਹਿ
ਅੰਧੁ ਗੁਰੂ ਜਿਨ ਕੇਰਾ ॥੨॥੨੫॥ (੧੨੯੦)

ਭਾਵ, ਜਿਨ੍ਹਾਂ ਦਾ ਆਗੂ (ਨਸੀਅਤ ਕਰਨ ਵਾਲਾ) ਅੰਧਾ (ਗਿਆਨ-ਹੀਣ) ਹੈ, ਉਹ ਲੋਗ ਖਾਣ ਯੋਗ (ਭੱਖ) ਵਸਤੂਆਂ ਨੂੰ ਛਡ ਕੇ ਨਾ ਖਾਣ ਯੋਗ ਮਾਸ (ਅਭੱਖ) ਨੂੰ ਤਰਜੀਹ ਦੇ ਕੇ ਖਾਂਦੇ ਹਨ। ਇਸ ਤੁਕ ਰਾਹੀਂ ਗੁਰੂ ਸਾਹਿਬ ਜੀ ਨੇ ਮਾਸ ਖਾਣ ਦਾ ਉਪਦੇਸ਼ ਦੇਣ ਵਾਲੇ ਆਗੂਆਂ ਨੂੰ, ਸਗੋਂ ਅੰਨ੍ਹੇ ਆਖ ਕੇ ਕਸਵੀਂ ਝਾੜ ਪਾਈ ਹੈ–

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
॥੨॥੧੦॥ (੯੫੧)

## (੬) ਦੁਨੀਆਦਾਰਾਂ ਨਾਲ ਸਾਂਝ–

ਗੁਰਸਿਖਾਂ ਦੀ ਸੰਸਾਰੀਆਂ ਨਾਲ ਦੋ ਤਰ੍ਹਾਂ ਦੀ ਸਾਂਝ ਹੋ ਸਕਦੀ ਹੈ–ਇਕ ਰੋਟੀ ਅਤੇ ਦੂਜੀ ਬੇਟੀ ਦੀ । ਇਹ ਦੋਵੇਂ ਸਾਂਝਾਂ ਅੰਮ੍ਰਿਤਧਾਰੀ ਗੁਰਸਿਖਾਂ ਨਾਲ ਰਖਣ ਦਾ ਹੁਕਮ ਹੈ। ਯਥਾ–

> ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥
> ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥੧॥੧੪॥
> (੭੯੦)

ਭਾਵ, ਬੇ-ਅੰਮ੍ਰਿਤੀਆਂ (ਵੇਦੀਨਾਂ) ਨਾਲ ਰਿਸ਼ਤੇਦਾਰੀ (ਸਾਕ) ਦੀ ਸਾਂਝ ਰਖਣਾ ਅਤੇ ਉਨ੍ਹਾਂ ਦੇ ਤਿਆਰ ਕੀਤੇ ਪਕਵਾਨ ਦੀ ਖਾਣ-ਪੀਣ ਦੀ ਸਾਂਝ ਰਖਣ ਨਾਲ, ਨਾਮ (ਸਿਫ਼ਤ) ਦੀ ਸਾਰ ਜਾਂਦੀ ਰਹੇਗੀ (ਨਾਮ ਦਾ ਜਾਪ ਰਹਿ ਖੜੋਏਗਾ) ਅਤੇ ਸ਼ੈਤਾਨ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦਾ ਮਨ ਵਿਚ ਵਾਸਾ ਹੋ ਜਾਏਗਾ ।

## (੭) ਗੁਰ-ਦੀਖਿਅਤ ਹੋਣਾ ਲਾਜ਼ਮੀ–

(ੳ) ਗੁਰਬਾਣੀ ਹਰ ਪ੍ਰਾਣੀ ਨੂੰ ਗੁਰ-ਮੰਤ੍ਰ ਲੈਣ (ਅੰਮ੍ਰਿਤ ਛਕਣ) ਲਈ ਕਹਿੰਦੀ ਹੈ। ਯਥਾ–

> ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ
> ਧ੍ਰਿਗੰਤ ਜਨਮ ਭ੍ਰਸਟਣਹ ॥
> ਕੂਕਰਹ ਸੂਕਰਹ ਗਰਧਭਹ
> ਕਾਕਹ ਸਰਪਨਹ ਤੁਲਿ ਖਲਹਿ ॥੩੩॥ (੧੩੫੬-੫੭)

ਬੇ-ਅੰਮ੍ਰਿਤੀਆਂ ਦਾ ਜੀਵਨ ਇਨ੍ਹਾਂ ਭ੍ਰਿਸ਼ਟ ਜੂਨੀਆਂ ਦੇ ਜਾਨਵਰਾਂ ਨਾਲ ਤਸ਼ਬੀਹ ਰੱਖਦਾ ਹੈ ।

(ਅ) ਸੁਨਤਿ ਕੀਏ ਤੁਰਕੁ ਜੇ ਹੋਇਗਾ
ਅਉਰਤ ਕਾ ਕਿਆ ਕਰੀਐ ॥
ਅਰਧ ਸਰੀਰੀ ਨਾਰਿ ਨ ਛੋਡੈ
ਤਾ ਤੇ ਹਿੰਦੂ ਹੀ ਰਹੀਐ ॥੩॥੮॥ (੪੭੭)

ਇਹ ਤੁਕ ਗੁਰਸਿਖੀ ਮਾਰਗ ਦੇ ਪਾਂਧੀਆਂ ਨੂੰ ਦ੍ਰਿੜ੍ਹਾਉਂਦੀ ਹੈ ਕਿ ਪਤੀ ਪਤਨੀ ਦੋਹਾਂ ਨੂੰ ਹੀ ਅੰਮ੍ਰਿਤ ਛਕਣਾ ਪੈਂਦਾ ਹੈ। ਦੋਹਾਂ ਵਿਚੋਂ ਇਕ ਪ੍ਰਾਣੀ ਦਾ ਅੰਮ੍ਰਿਤ ਪਾਨ ਕੀਤਾ ਹੋਇਆ, ਨਾ-ਕੀਤੇ ਬਰਾਬਰ ਰਹਿ ਜਾਂਦਾ ਹੈ, ਭਾਵ, ਅੰਮ੍ਰਿਤ ਭੰਗ ਹੋ ਜਾਂਦਾ ਹੈ।

(ੲ) ਖਤ੍ਰੀ ਬ੍ਰਾਹਮਣ ਸੂਦ ਵੈਸ
ਉਪਦੇਸੁ ਚਹੁ ਵਰਨਾ ਕਉ ਸਾਝਾ ॥੪॥ (੭੪੭-੪੮)

ਇਸ ਦਾ ਭਾਵ ਹੈ ਕਿ ਅੰਮ੍ਰਿਤ ਛਕਣ ਦਾ ਉਪਦੇਸ਼ ਕਲਜੁਗ ਦੀਆਂ ਸਭ ਸ਼੍ਰੇਣੀਆਂ ਨੂੰ ਲਾਗੂ ਹੈ। ਹਰ ਮਨੁਖ ਨੂੰ ਗੁਰੂ ਨਾਨਕ ਸਾਹਿਬ ਦੀ ਸ਼ਰਨ ਲੈਣੀ ਚਾਹੀਦੀ ਹੈ।

## (੮) ਰਹਿਤ ਬਹਿਤ ਜ਼ਰੂਰੀ-

ਪੰਜ ਪਿਆਰੇ ਕੇਵਲ ਉਨ੍ਹਾਂ ਪ੍ਰਾਣੀਆਂ ਨੂੰ ਹੀ ਅੰਮ੍ਰਿਤ ਛਕਾ ਕੇ ਗੁਰ-ਮੰਤ੍ਰ ਦੇਂਦੇ ਹਨ ਜਿਹੜੇ ਪੰਜ ਕਕਾਰਾਂ ਦੇ ਧਾਰਨੀ ਹੋਣ ਅਤੇ ਬੱਜਰ ਕੁਕਰਮਾਂ ਤੋਂ ਬਚੇ ਰਹਿਣ ਦਾ ਪ੍ਰਣ ਕਰਨ।

(ੳ) ਬੱਜਰ ਕੁਰਹਿਤਾਂ ਚਾਰ ਹਨ [ਦੇਖੋ (੧) ਤੋਂ (੫) ਤਕ]। ਇਹ ਹਨ–ਕੇਸ ਕਤਲ ਕਰਾਉਣੇ, ਪਰ-ਇਸਤ੍ਰੀ-ਗਾਮੀ ਜਾਂ ਪਰ-ਪੁਰਖ-ਗਾਮੀ ਹੋਣਾ, ਸ਼ਰਾਬ-ਮਾਸ, ਤੇ ਤੰਬਾਕੂ ਵਰਤਣਾ।

(ਅ) ਪੰਜ ਕਕਾਰ ਇਹ ਹਨ—
ਕਛਹਿਰਾ, ਕੰਘਾ, ਕੜਾ, ਕਿਰਪਾਨ ਅਤੇ ਕੇਸਕੀ (ਛੋਟੀ ਦਸਤਾਰ)।

ਰਹਿਤ ਸੰਬੰਧੀ, ਵਿਦਵਾਨ ਖੋਜੀ ਪ੍ਰੋਫੈਸਰ ਪਿਆਰਾ ਸਿੰਘ ਜੀ ਪਦਮ, ਪਟਿਆਲਾ ਨੂੰ ਪੁਰਾਤਨ ਭੱਟ-ਵਹੀਆਂ ਦਾ ਅਧਿਐਨ ਕਰਦਿਆਂ ਹੋਇਆਂ, ਸਿੱਖੀ ਰਹਿਤ ਬਾਰੇ ਥਨੇਸਰ ਪਰਗਣਾ, ਭੱਟ ਦੀ ਵਹੀ ਵਿਚੋਂ ਇਕ ਪ੍ਰਮਾਣੀਕ ਸਬੂਤ ਇਸ ਪ੍ਰਕਾਰ ਮਿਲਿਆ ਹੈ :—

"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸਾਲ ਸਤ੍ਰਾ ਸੈ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਮ ਰਾਖਾ । ਪ੍ਰਿਥਮੇ ਦੇਆ ਰਾਮ ਸੋਪਤੀ ਖਤ੍ਰੀ ਬਾਸੀ ਲਾਹੌਰ ਖਲਾ ਹੂਆ, ਪਾਛੈ ਮੋਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ ਜ਼ਫਰਾ-ਬਾਦ ਸ਼ਹਿਰ, ਧਰਮ ਚੰਦ ਜਵੰਦਾ ਜਾਟ ਬਾਸੀ ਹਸਤਨਾਪੁਰ, ਹਿੰਮਤ ਚੰਦ ਝੀਵਰ ਬਾਸੀ ਜਗਨ ਨਾਥ—ਬਾਰੋ ਬਾਰੀ ਖਲੇ ਹੂਏ । ਸਭ ਕੋ ਨੀਲੰਬਰ ਪਹਿਨਾਇਆ, ਵਹੀ ਵੇਸ ਅਪਨਾ ਕੀਆ। ਹੁੱਕਾ, ਹਲਾਲ, ਹਜਾਮਤ, ਹਰਾਮ (ਗ਼ੈਰ-ਮੁਸਲਮਾਨੀ ਤਰੀਕੇ ਨਾਲ ਤਿਆਰ ਕੀਤਾ ਹੋਇਆ ਮਾਸ) ਟਿਕਾ, ਜੰਞੂ, ਧੋਤੀ ਕਾ ਤਿਆਗ ਕਰਾਇਆ। ਮੀਣੇ, ਧੀਰਮਲੀਏ, ਰਾਮਰਾਈਏ, ਸਿਰ-ਗੁੰਮੇ, ਮਸੰਦੋਂ ਕੀ ਵਰਤਣ ਬੰਦ ਕੀ। ਕੰਘਾ, ਕਰਦ, ਕੇਸਗੀ, ਕੜਾ, ਕਛਹਿਰਾ, ਸਭ ਕੋ ਦੀਆ। ਸਭ ਕੇਸਾਧਾਰੀ ਕੀਏ । ਸਭ ਕਾ ਜਨਮ ਪਟਨਾ, ਬਾਸੀ ਅਨੰਦਪੁਰ ਬਤਾਈ। ਆਗੈ ਗੁਰੂ ਕੀ ਸਤਿਗੁਰੂ ਜਾਣੈ। ਗੁਰੂ ਗੁਰੂ ਜਪਣਾ, ਗੁਰੂ ਹਰ ਥਾਈਂ ਸਹਾਈ ਹੋਗੁ।"

ਇਸ ਲਿਖਤ ਰਾਹੀਂ ਚਾਰ ਗੱਲਾਂ ਮੋਟੇ ਤੌਰ ਤੇ ਸਪੱਸ਼ਟ ਹੋਈਆਂ ਹਨ :—ਇਕ ਤਾਂ ਹਲਾਲ ਤੇ ਹਰਾਮ ਆਦਿ ਕਿਸੇ ਤਰੀਕੇ ਨਾਲ ਤਿਆਰ ਕੀਤਾ ਮਾਸ, ਬਿਬਰਜਤ ਕੀਤਾ ਗਿਆ ਹੈ । ਦੂਜੇ ਕੇਸਗੀ (ਕੇਸਕੀ*, ਦਸਤਾਰ) ਰਹਿਤ ਵਿਚ ਦ੍ਰਿੜ੍ਹਾਈ ਗਈ ਹੈ । ਤੀਜੇ ਕੇਸਾਂ

---

* ਭਾ: ਕਾਨ੍ਹ ਸਿੰਘ ਜੀ ਨਾਭਾ, 'ਮਹਾਨ ਕੋਸ਼' ਵਿਚ ਕੇਸਕੀ ਬਾਰੇ ਜਾਣਕਾਰੀ ਦੇ ਦੇ ਹੋਇ ਲਿਖਦੇ ਹਨ—

"ਕੇਸਕੀ, ਛੋਟੀ ਪੱਗ, ਜੋ ਕੇਸਾਂ ਦੀ ਰਖਯਾ ਲਈ ਪਹਿਰੀ ਜਾਂਦੀ ਹੈ।"

[ਮਹਾਨ ਕੋਸ਼, ਦੂਜੀ ਛਾਪ, ਪੰਨਾ ੨੫੯

ਨੂੰ ਧਾਰਨ ਕਰਨ ਦਾ ਹੁਕਮ ਨਿਖਾਰ ਕੇ ਜਾਰੀ ਕੀਤਾ ਗਿਆ ਹੈ। ਚੌਥੇ, ਸਭਨਾਂ ਅੰਮ੍ਰਿਤ ਛਕਣ ਵਾਲਿਆਂ ਦਾ ਜਨਮ ਪਟਨਾ, ਬਾਸੀ (ਵਾਸੀ) ਅਨੰਦਪੁਰ ਕਹਿ ਕੇ ਜ਼ਾਤ ਪਾਤ ਅਤੇ ਰਿਹੈਸ਼ੀ ਭੇਦਾਂ ਦਾ ਸਮੁੱਚੇ ਤੌਰ ਤੇ ਹੀ ਭੋਗ ਪਾ ਦਿਤਾ ਗਿਆ ਹੈ।

ਸਿੱਖੀ ਰਹਿਤ ਮਰਯਾਦਾ ਸੰਬੰਧੀ ਕੁਝ ਕੁ ਹੁਕਮ ਕਲਗੀਧਰ ਪਾਤਸ਼ਾਹ ਜੀ ਦੇ ਸਮੇਂ ਤੋਂ ਹੀ ਸੀਨਾ-ਬਸੀਨਾ ਚਲੇ ਆ ਰਹੇ ਹਨ, ਇਨ੍ਹਾਂ ਬਾਰੇ ਪੰਜ ਪਿਆਰੇ ਅੰਮ੍ਰਿਤ-ਸਿੰਚਾਰ ਸਮੇਂ, ਅੰਮ੍ਰਿਤ-ਅਭਿਲਾਖੀਆਂ ਨੂੰ ਅਗਵਾਈ ਬਖ਼ਸ਼ਦੇ ਹਨ।

## (੯) ਧਰਮ ਦੀ ਕਿਰਤ ਜ਼ਰੂਰੀ—

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥੧॥੨॥ (੧੨੪੫)

ਇਸ ਹੁਕਮ ਰਾਹੀਂ ਨਿਰੋਲ ਧਰਮ ਦੀ ਕਿਰਤ ਵਿਰਤ ਕਰ ਕੇ, ਉਸ ਨੂੰ ਵੰਡ ਕੇ ਛਕਣ ਦੀ ਅਗਵਾਈ ਦਿਤੀ ਹੈ। ਦਸਵੰਧ ਦੇਣ ਦੀ ਮਰਯਾਦਾ ਹੈ।

## ੧੦. ਕੱਚੀ ਬਾਣੀ ਦੀ ਮਨਾਹੀ–

ਗੁਰਸਿਖਾਂ ਨੂੰ ਗੁਰੂ ਕੀ ਬਾਣੀ ਤੋਂ ਬਿਨਾਂ ਹੋਰ ਕੱਚੀ ਬਾਣੀ ਪੜ੍ਹਨ ਅਤੇ ਸੁਣਨ ਦੀ ਮਨਾਹੀ ਹੈ। ਯਥਾ–

(ੳ) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥......
ਕਹਿਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥੨੪॥
(੯੨੦)

ਕਚੀਂ = ਕਚਿਆਂ ਨੇ।

(ਅ) ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥੨੩॥
(੯੨੦)

## (੧੧) ਕੇਵਲ ਹਰੀ ਦੇ ਧੜੇ ਨਾਲ ਜੁੜਨਾ ਹੈ–

ਗੁਰੂ ਕੇ ਸਿਖਾਂ ਲਈ ਦੁਨਿਆਵੀ ਧੜਿਆਂ ਤੋਂ ਨਿਰਪੱਖ ਹੋ ਕੇ ਕੇਵਲ ਹਰੀ ਦੇ ਧੜੇ ਨਾਲ ਜੁੜੇ ਰਹਿਣ ਦਾ ਹੁਕਮ ਹੈ। ਯਥਾ–

(ੳ) ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ...... ਰਹਾਉ॥ (੩੬੬)

(ਅ) ਗੁਰਸਿਖਾ ਕੈ ਮਨਿ ਭਾਵਦੀ
ਗੁਰ ਸਤਿਗੁਰ ਕੀ ਵਡਿਆਈ ॥੨॥੧੮॥ (੩੧੦)

(ਹੋਰ ਕਿਸੇ ਦੀ ਵਡਿਆਈ ਨਹੀਂ ਭਾਉਂਦੀ, ਨਾ ਹੀ ਕਰਨੀ ਚਾਹੀਏ।)

(ੲ) ਪੰਚਾਂ ਦੀ ਸੇਵਾ ਕਰਨ ਵਾਲੇ ਤਾਂ ਅਵੱਸ਼ ਹੀ ਕਿਸੇ ਦੁਨਿਆਵੀ ਧੜੇ ਨਾਲ ਸੰਬੰਧਤ ਨਹੀਂ ਹੋਣੇ ਚਾਹੀਦੇ।

ਨੋਟ :—ਪੰਚਾਂ ਦੀ ਸੇਵਾ ਕਰਨ ਵਾਲੇ ਸਿੱਖੀ ਦਾ ਨਮੂਨਾ ਹੋਣਾ ਚਾਹੀਦੇ ਹਨ। ਪੂਰੇ ਅੰਮ੍ਰਿਤ ਵੇਲੇ ਦੀ ਸੰਭਾਲ ਕਰਨ ਵਾਲੇ ਹੋਣੇ ਚਾਹੀਦੇ ਹਨ। ਇਨ੍ਹਾਂ ਦੇ ਖ਼ਿਲਾਫ਼, ਕੋਈ ਕਿਸੇ ਗੱਲੋਂ ਉਂਗਲੀ ਨਾ ਖੜੀ ਕਰ ਸਕੇ।

## (੧੨) ਗੁਰ-ਹੁਕਮਾਂ ਨੂੰ ਮੰਨਣਾ ਲਾਜ਼ਮੀ–

ਗੁਰਸਿਖਾਂ ਨੂੰ, ਗੁਰਬਾਣੀ ਅੰਦਰ ਦਰਸਾਏ ਸਭ ਗੁਰ-ਹੁਕਮਾਂ ਤੇ ਚਲਣ ਦਾ ਤਾਕੀਦੀ ਹੁਕਮ ਹੈ। ਯਥਾ–

(ੳ) ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥੨॥੧੪॥ (੩੦੮)

(ਅ) ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ...... ॥੫॥ (੯੮੨)

(ੲ) ਜੋ ਗੁਰੁ ਕਹੈ ਸੋਈ ਭਲ ਮਾਨਹੁ ..... ॥ਰਹਾਉ॥ (੬੬੭)

(ਸ) ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ ॥੧॥੬॥ (੬੦੧-੦੨)

(ਹ) ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ।੨।੧੫।(੫੫੪)

(ਕ) ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
ਗੁਰ ਕੀ ਆਗਿਆ ਮਨ ਮਹਿ ਸਹੈ ॥੨॥੧੮॥ (੨੮੬)

(ਖ) ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਪੁਰਖੁ ਭਲ ਭਲਾ ॥੨॥੯॥ (੩੦੪)

## (੧੩) ਅੰਮ੍ਰਿਤ ਵੇਲੇ ਦੀ ਸੰਭਾਲ ਸੰਬੰਧੀ–

(ੳ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਇ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ (੩੦੫-੬)

'ਅਵਰਹ ਨਾਮੁ ਜਪਾਵੈ' ਦਾ ਭਾਵ ਹੈ ਕਿ ਦੂਜਿਆਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰੇ।

ਉਪਰਲੀ ਪਹਿਲੀ ਤੁਕ ਅਨੁਸਾਰ ਜਿਹੜਾ ਅੰਮ੍ਰਿਤਧਾਰੀ ਵਿਅਕਤੀ ਭਲਕ-ਸਾਰ ਨਾਲ (ਅੰਮ੍ਰਿਤ ਵੇਲੇ) ਉਠ ਕੇ ਇਸ਼ਨਾਨ

ਆਦਿ ਸੋਧ ਕੇ ਨਾਮ ਨਹੀਂ ਜਪਦਾ, ਉਹ ਸਤਿਗੁਰੂ ਜੀ ਦਾ ਸਿਖ ਨਹੀਂ ਅਖਵਾ ਸਕਦਾ (ਭਾਵ, ਗੁਰੂ ਜੀ ਦੀਆਂ ਨਜ਼ਰਾਂ ਵਿਚ ਉਹ ਸਿਖ ਨਹੀਂ ਹੈ)। 'ਗੁਰਬਾਣੀ ਗਾਉਣ' ਸੰਬੰਧੀ ਪੰਜ ਪਿਆਰੇ ਹੁਕਮ ਕਰਦੇ ਹਨ ਕਿ ਅੰਮ੍ਰਿਤ-ਸਿੰਚਾਰ ਵਾਲੀਆਂ ਪੰਜੇ ਬਾਣੀਆਂ ਅੰਮ੍ਰਿਤ ਵੇਲੇ, ਸ਼ਾਮ ਨੂੰ ਰਹਿਰਾਸ ਸਾਹਿਬ ਅਤੇ ਸੌਣ ਲਗਿਆਂ ਸੋਹਿਲਾ ਸਾਹਿਬ, ਗੁਰਸਿਖ ਦੇ ਨਿਤਨੇਮ ਵਿਚ ਸ਼ਾਮਲ ਹੁੰਦੀਆਂ ਹਨ।

(ਅ) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
ਤਾਂ ਦਰਿ ਸੁਣੀ ਪੁਕਾਰ ॥੧॥੧੬॥ (੧੨੮੫)

(ੲ) ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥......
ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥੨॥੧॥ [੩੧੮

(ਸ) ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ
॥੩॥੧੯॥ (੧੧੮੫)

## (੧੪) ਪੰਚਾਂ ਵਿਚ ਸੇਵਾ ਕਰਨ ਵਾਲਿਆਂ ਦੇ ਸਿਰ ਉਤੇ ਇਕ (ਚਨੌਤੀ)ਖ਼ਾਸ ਰੱਬੀ ਹੁਕਮ ਕੜਕ ਰਿਹਾ ਹੈ-

ਅਵਰ ਉਪਦੇਸੈ ਆਪਿ ਨ ਕਰੈ ॥
ਆਵਤ ਜਾਵਤ ਜਨਮੈ ਮਰੈ ॥੭॥੫॥ (੨੬੯)

## (੧੫) ਗੁਰਸਿੱਖਾਂ ਦੀ ਅਗਵਾਈ ਹਿਤ ਕੁਝ ਇਸ਼ਾਰੇ :-

(ੳ) ਅਲਪ ਆਹਾਰ ਸੁਲਪ ਸੀ ਨਿੰਦ੍ਰਾ
ਦਯਾ-ਛਿਮਾ-ਤਨ ਪ੍ਰੀਤਿ ॥ (ਪਾ: ੧੦)

ਥੋੜਾ ਖਾਣਾ, ਥੋੜਾ ਸਉਣਾ, ਦਇਆ ਕਰਨੀ, ਕਸੂਰਵਾਰ ਨੂੰ ਮਾਫ਼ ਕਰਨਾ ਅਤੇ ਸਤਿਗੁਰਾਂ ਨਾਲ ਪ੍ਰੀਤ ਕਰਨ ਤੋਂ ਭਾਵ ਹੈ। ਸਤਿਗੁਰਾਂ ਨਾਲ ਪ੍ਰੀਤ ਦਾ ਭਾਵ ਹੈ 'ਗੁਰੂ ਹੁਕਮਾਂ ਨੂੰ ਮੰਨਣਾ।'

(ਅ) ਗੁਰਸਿਖ ਦੇ ਗ੍ਰਿਹਸਤ ਬਾਰੇ :—

**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥੯॥ (੭੮੮)**

ਭਾਵ, ਦੋਹਾਂ ਦੇ ਖ਼ਿਆਲ ਇਕ ਹੋਣ, ਇਸ਼ਟ ਇਕ ਹੋਵੇ, ਸਲਾਹ ਇਕ ਹੋਵੇ, ਆਪਸ ਵਿਚ ਗੁਣਾਂ ਦੀ ਸਾਂਝ ਹੋਵੇ, ਔਗੁਣਾਂ ਅਥਵਾ ਗ਼ਲਤੀਆਂ ਨੂੰ ਨਜ਼ਰ-ਅੰਦਾਜ਼ ਕੀਤਾ ਜਾਵੇ (**ਛੋਡਿ ਅਵਗਣ ਚਲੀਐ**–੭੬੪)। ਆਪਣੇ ਔਗੁਣਾਂ ਦੀ ਨਵਿਰਤੀ ਖ਼ਾਤਰ ਆਪਣੇ ਅੰਦਰ ਹੀ ਝਾਤੀ ਮਾਰੀਏ (**ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥** (੧੩੭੮) ਜੇ ਸਾਥੀ ਪਾਸੋਂ ਕੋਈ ਭੁਲ ਹੋ ਜਾਏ ਤਾਂ ਉਸ ਨੂੰ ਮਾਫ਼ ਕਰ ਦੇਈਏ (ਦਇਆ, ਛਿਮਾ, ਤਨ ਪ੍ਰੀਤਿ)। ਮਾੜੇ ਕੰਮਾਂ ਅਤੇ ਮਾੜੀਆਂ ਵਿਚਾਰਾਂ ਦਾ ਤਿਆਗ ਕਰੀਏ (**ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥ ਮਤ ਸਰਮਿੰਦਾ ਥੀਵਹੀ ਸਾਂਈ ਦੇ ਦਰਬਾਰਿ॥੫੯॥** (੧੩੮੧)

(ੲ) ਗੁਰਸਿਖ ਨੂੰ ਢਿਲਿਆਂ ਅਤੇ ਪਤਿਤ ਪ੍ਰਾਣੀਆਂ ਦੀ ਸੰਗਤ ਕਰਨੋਂ ਰੋਕਦੇ ਹੋਏ ਗੁਰੂ ਸਾਹਿਬ ਜੀ ਫੁਰਮਾਂਦੇ ਹਨ—

**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਪਾਇ॥੮੬॥** (੧੩੬੯)

ਭਾਵ, ਢਿਲਿਆਂ ਦੀ ਸੰਗਤ ਕਰਨ ਨਾਲ ਢਿਲਿਆਈ ਹੀ ਪੱਲੇ ਪੈਣੀ ਹੈ। ਇਸ ਲਈ ਅਜਿਹੀ ਸੰਗਤ ਕਰਨੋਂ ਸੰਭਲਣਾ ਚਾਹੀਏ। ਚੰਗਿਆਂ ਦੀ ਸੰਗਤ ਤੋਂ ਚੰਗਿਆਈ ਮਿਲਦੀ ਹੈ।

(ਸ) ਢਿਲਿਆਂ, ਪਤਿਤਾਂ ਅਥਵਾ ਬੇਅੰਮ੍ਰਿਤੀਆਂ ਨੂੰ ਮਾਲਦਾਰ ਜਾਂ ਇਜ਼ਤਦਾਰ ਜਾਂ ਉਚ-ਕੋਟੀ ਦੀਆਂ ਸੰਸਾਰੀ ਪਦਵੀਆਂ ਤੇ ਬੈਠੇ ਹੋਏ ਵੇਖ ਕੇ ਮਨ ਵਿਚ ਝੁਰਨਾ ਨਹੀਂ ਚਾਹੀਦਾ। ਅਜਿਹੇ ਪੁਰਸ਼ਾਂ ਦੇ ਭਵਿਖ ਬਾਰੇ ਗੁਰੂ ਜੀ ਫ਼ੁਰਮਾਂਦੇ ਹਨ—

ਗੁਰ ਤੇ ਮੁਹੁ ਫੇਰੇ ਜੇ ਕੋਈ
ਗੁਰ ਕਾ ਕਹਿਆ ਨ ਚਿਤਿ ਧਰੈ ॥
ਕਰਿ ਆਚਾਰ ਬਹੁ ਸੰਪਉ ਸੰਚੈ
ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥੬॥ (੧੩੩੪)

ਅਤੇ–ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ।੧।੭।
(੬੪੫)

(ਹ) ਗੁਰੂ ਤੋਂ ਬੇਮੁਖਾਂ ਦੀ ਸੰਗਤ ਤੋਂ ਦੂਰ ਰਹਿਣ ਅਤੇ ਗੁਰੂ ਪਿਆਰਿਆਂ ਦੀ ਸੰਗਤ ਅਤੇ ਸੇਵਾ ਚਿ ਲੋਟ ਪੋਟ ਰਹਿਣ ਸੰਬੰਧੀ–

– ...ਸਾਕਤ ਸੰਗਿ ਨ ਛੁਟਕੀ ਰੇ ॥ਰਹਾਉ॥ (੫੩੫)
– ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ
ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥
– ਜਨ ਨਾਨਕ ਦਾਸ ਦਾਸ ਕੋ ਕਰੀਅਹੁ
ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥
(੫੩੫-੩੬)

(ਕ) ਗੁਰਸਿਖਾਂ ਕੈ ਮਨਿ ਭਾਵਦੀ
ਗੁਰ ਸਤਿਗੁਰ ਕੀ ਵਡਿਆਈ ॥੨॥੧੮॥ (੩੧੦)
(ਕਿਸੇ ਦੁਨੀਆਦਾਰ ਦੀ ਨਹੀਂ)

(ਖ) ਜੋ ਸਿਖ ਗੁਰ ਕਾਰ ਕਮਾਵਹਿ
ਹਉ ਗੁਲਮੁ ਤਿਨਾ ਕਾ ਗੋਲੀਆ ॥੧॥੧੯॥ (੩੧੧)
(ਹੋਰ ਕਿਸੇ ਦਾ ਨਹੀਂ)

(ਗ) ਖੰਡੇ ਦੀ ਪਾਹੁਲ ਨਾ ਲੈਣ ਵਾਲੇ ਪ੍ਰਾਣੀਆਂ ਦੇ ਸੰਬੰਧ ਵਿਚ–

– ਸਤਿਗੁਰ ਬਾਝਹੁ ਗੁਰੁ ਨਹੀ ਕੋਈ
ਨਿਗੁਰੇ ਕਾ ਹੈ ਨਾਉ ਬੁਰਾ ॥੧੩॥ (੪੩੫)

– ਗੁਰ ਕੇ ਚਰਨ ਹਿਰਦੈ ਵਸਾਇ ਮੂੜੇ
ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥ (੪੩੫)

(ਅੰਮ੍ਰਿਤ ਛਕਣ ਤੋਂ ਪਹਿਲੋਂ ਵਾਲੇ ਸਾਰੇ ਗੁਨਾਹ ਬਖ਼ਸ਼ੇ ਜਾਂਦੇ ਹਨ)।

(ਘ) ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ ॥੫॥ (੫੧੯)
(ਜਿਸ ਨੇ ਅੰਮ੍ਰਿਤ ਛਕਿਆ ਹੈ)।

(ਙ) ਕੋਈ ਨਿੰਦਕੁ ਹੋਵੈ ਸਤਿਗੁਰੂ ਕਾ
ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ
ਸਤਸੰਗਤਿ ਨਾਲਿ ਰਲਾਵੈ ॥......
ਜਿਉ ਮੀਹਿ ਵੁਠੈ
ਗਲੀਆ ਨਾਲਿਆ ਟੋਭਿਆ ਕਾ ਜਲੁ
ਜਾਇ ਪਵੈ ਵਿਚਿ ਸੁਰਸਰੀ
ਸੁਰਸਰੀ ਮਿਲਤ ਪਵਿਤੁ ਪਾਵਨੁ ਹੋਇ ਜਾਵੈ॥੧੩॥
(੮੫੪-੫੫)

ਅੰਮ੍ਰਿਤ ਛਕਣ ਤੋਂ ਪਹਿਲੋਂ ਦੇ ਮੰਦੇ ਜੀਵਨ ਦਾ ਦ੍ਰਿਸ਼ ਦਿਖਾਇਆ ਹੈ, ਅਤੇ ਅੰਮ੍ਰਿਤ ਛਕਣ ਨਾਲ ਅਜਿਹਾ ਪ੍ਰਾਣੀ, ਗੁਰੂ ਕਿਰਪਾ ਸਦਕਾ ਪਵਿਤਰ ਹੋ ਗਿਆ ਦਰਸਾਇਆ ਹੈ।

(ਚ) ਗੁਰੂ ਸਾਹਿਬ ਜੀ ਦੇ ਹੁਕਮ ਕਿਸ ਤਰ੍ਹਾਂ ਮੰਨਣੇ ਚਾਹੀਦੇ ਹਨ—

ਸਤਿਗੁਰ ਕੀ ਸੇਵਾ ਗਾਖੜੀ
ਸਿਰੁ ਦੀਜੈ ਆਪੁ ਗਵਾਇ ॥੧॥੧੮॥ (੬੪੯)

(ਛ) ਆਪਣਾ ਭਾਣਾ (ਮਨ-ਮਰਜ਼ੀ) ਤੁਮ ਕਰਹੁ
ਤਾ ਫਿਰਿ ਸਹ ਖੁਸੀ ਨ ਆਵਏ ॥...੧॥ (੪੪੦)
(ਗੁਰਮਤਿ ਨੂੰ ਮੁਖ ਰਖਣਾ ਹੈ।)

(ਜ) ਤੇਰਾ ਭਾਣਾ (ਗੁਰੂ ਦੀ ਮਰਜ਼ੀ) ਮੰਨੈ
ਸੁ ਮਿਲੈ ਤੁਧੁ ਆਏ ॥੨॥੨੦॥ (੧੦੬੩)

(ਝ) ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
(ਗੁਰੂ ਜੀ ਦੀ ਮਰਜ਼ੀ ਮੁਤਾਬਿਕ ਕਾਰ ਕਰ)
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ
ਤਾ ਸੁਖ ਲਹਹਿ ਮਹਲੁ ॥ ਰਹਾਉ ॥ (੩੭)

(ਞ) ਜਿਸ ਕਰਨੀ ਕਰਕੇ ਮਨ ਵਿਚ ਵਿਕਾਰ ਪੈਦਾ ਹੁੰਦੇ ਹਨ, ਉਹ ਕਰਨੀ ਜੀਵ ਨੂੰ ਖੁਆਰ ਕਰਦੀ ਹੈ, ਇਸ ਲਈ ਉਸ ਤੋਂ ਬਚਣ ਦੀ ਲੋੜ ਹੈ। ਗੁਰ ਫ਼ੁਰਮਾਨ ਹੈ—

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥...੧੧।
(੯੧੮)

(ਟ) ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ
ਮੜੈ ਮਸਾਣਿ ਨ ਜਾਈ ॥੧॥ (੬੩੪)

– ਪੂਰਨ ਪ੍ਰੇਮ ਪ੍ਰਤੀਤ ਸਜੈ
ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ
ਏਕ ਬਿਨਾ ਨਹਿ ਏਕ ਪਛਾਨੈ ॥
(ਤੇਤੀ ਸਵਯੇ, ਪਾ: ੧੦)

(ਠ) ਖਾਣ ਪੀਣ ਸੰਬੰਧੀ :-

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥ ਰਹਾਉ ॥ (੧੬)

(ਡ) ਪਹਿਨਣ ਸੰਬੰਧੀ :-

ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥ ਰਹਾਉ ॥ (੧੬)

(ਢ) ਸਵਾਰੀ ਅਥਵਾ ਕੁਰਸੀ ਸੰਬੰਧੀ :-

ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥ ਰਹਾਉ ॥ (੧੬)

(ਣ) ਅਰਾਮ ਕਰਨ ਸੰਬੰਧੀ :-

ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ
ਮਨ ਮਹਿ ਚਲਹਿ ਵਿਕਾਰ ॥ ਰਹਾਉ ॥ (੧੭)

ਇਸ ਲਈ ਵਿਕਾਰ ਪੈਦਾ ਕਰਨ ਵਾਲੀ ਖ਼ੁਰਾਕ, ਕਪੜਾ, ਕੁਰਸੀ, ਸਵਾਰੀ ਅਤੇ ਆਰਾਮ ਤੋਂ ਬਚਣ ਦੀ ਲੋੜ ਹੈ।

(ਤ) ਕੱਚੇ ਗੁਰੂਆਂ ਦੀ ਚੇਲ-ਗਿਰੀ ਤੋਂ ਬਚਣ ਅਤੇ ਪੂਰੇ ਗੁਰੂ ਦੀ ਚਰਨੀਂ ਲਗਣ ਸੰਬੰਧੀ :-

- ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥੩॥੮॥(੫੮)
- ਕਾਚੇ ਗੁਰ ਤੇ ਮੁਕਤਿ ਨ ਹੂਆ ॥੨੧॥ (੯੩੨)
- ਸਤਿਗੁਰੁ ਬਾਝਹੁ ਗੁਰੁ ਨਹੀ ਕੋਈ ..... ੧੩॥ (੪੩੫)
- ਨਾਨਕ ਗੁਰੂ ਗੁਰੂ ਹੈ ਪੂਰਾ
  ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥ (੮੮੨)
- ਬਿਨੁ ਸਤਿਗੁਰ ਹਰਿ ਨਾਮੁ ਨ ਲਭਈ
  ਲਖ ਕੋਟੀ ਕਰਮ ਕਮਾਉ ॥੨॥੬੭॥ (੪੦)
- ਪੂਰੇ ਗੁਰ ਕਾ ਸੁਨਿ ਉਪਦੇਸੁ ॥੧॥੨੪॥ (੨੯੫)
  (ਹੋਰ ਕਿਸੇ ਦਾ ਨਹੀਂ)
- ਬਿਨੁ ਗੁਰ ਪੂਰੇ ਨਹੀ ਉਧਾਰੁ ॥
  ਬਾਬਾ ਨਾਨਕ ਆਖੈ ਏਹੁ ਬੀਚਾਰੁ ॥੨॥੧੧॥ (੮੮੬)
- ਮਤ ਕੋ ਭਰਮਿ ਭੁਲੈ ਸੰਸਾਰਿ ॥
  ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ਰਹਾਉ ॥ (੮੬੪)
  (ਪੂਰੇ ਗੁਰੂ ਬਿਨਾਂ ਪਾਰ-ਉਤਾਰਾ ਨਹੀਂ ਹੋਏਗਾ)

(ਥ) (i) ਗੁਰਬਾਣੀ ਸੰਬੰਧੀ-

- ਪੂਰੇ ਗੁਰ ਕੀ ਪੂਰੀ ਬਾਣੀ ॥੧੫॥ (੧੦੭੪)
- ਗੁਰਬਾਣੀ ਇਸੁ ਜਗ ਮਹਿ ਚਾਨਣੁ
  ਕਰਮਿ ਵਸੈ ਮਨਿ ਆਏ ॥੧॥੨੨॥ (੬੭)
- ਵਾਹੁ ਵਾਹੁ ਬਾਣੀ ਨਿਰੰਕਾਰ ਹੈ
  ਤਿਸੁ ਜੇਵਡੁ ਅਵਰੁ ਨ ਕੋਇ ॥੧॥੧੮॥ (੫੧੫)

- ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥੫॥੪॥ (੯੮੨)
- ਅੰਮ੍ਰਿਤੁ ਬਾਣੀ ਅਮਿਉ ਰਸੁ
ਅੰਮ੍ਰਿਤੁ ਹਰਿ ਕਾ ਨਾਉ ॥੧॥੧੨॥ (੯੬੧-੬੨)
- ਗੁਰਬਾਣੀ ਵਰਤੀ ਜਗ ਅੰਤਰਿ
ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥ (੧੦੬੬)
- ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥੨॥੧੪॥ (੩੦੮)

ਚਨੌਤੀ (Warning)—

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥੧॥੨॥
(੧੨੪੫)

ਨਾਮ ਤੇ ਬਾਣੀ ਕਲਜੁਗੀ ਜੀਵਾਂ ਲਈ ਕਲਿਆਣਕਾਰੀ ਹਨ। ਨਾਮ ਜਪ ਕੇ ਅਤੇ ਬਾਣੀ ਪੜ੍ਹ ਸੁਣ ਕੇ ਕਲਜੁਗੀ ਜੀਵਾਂ ਨੇ ਜਨਮ ਮਰਨ ਤੋਂ ਛੁਟਕਾਰਾ ਪਾਉਣਾ ਹੈ ਅਤੇ ਅਕਾਲ ਪੁਰਖ ਵਿਚ ਸਮਾਉਣਾ ਹੈ। ਏਸੇ ਪਰਯੋਜਨ ਲਈ ਹੀ ਬਾਣੀ ਪ੍ਰਗਟ ਹੋਈ ਹੈ।

ਨਾਮ ਬਾਣੀ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾਉਣ ਜਾਂ ਮਾਇਆ ਇਕੱਠੀ ਕਰਨ ਹਿਤ, ਵਰਤਣ ਨੂੰ ਬਿਬਰਜਤ ਕੀਤਾ ਗਿਆ ਹੈ। ਕੇਵਲ ਬਿਬਰਜਤ ਹੀ ਨਹੀਂ ਕੀਤਾ ਗਿਆ, ਸਗੋਂ ਬਾਣੀ ਵੇਚਣ ਵਾਲਿਆਂ ਨੂੰ ਧ੍ਰਿਗਾਕਾਰ ਪਾਈ ਹੈ। ਭਾਵ, ਅਜਿਹੇ ਕਰਤੱਵ ਨੂੰ ਸਖ਼ਤੀ ਨਾਲ ਰੋਕਿਆ ਗਿਆ ਹੈ। ਤਾਂ ਤੇ ਜਿਹੜੇ ਲੋਗ, ਬਾਣੀ ਨੂੰ ਸਿਧ ਕਰ ਕੇ, ਇਸ ਨੂੰ ਤਵੀਤਾਂ ਵਾਂਗ ਵੇਚਦੇ ਹਨ, ਜਾਂ ਕਿਸੇ ਲਈ ਪਾਠ ਕਰ ਕੇ ਪੈਸੇ ਵੱਟਦੇ ਹਨ, ਜਾਂ ਬਾਣੀ ਗਾਇਨ ਕਰ ਕੇ ਇਸ ਦੇ ਬਦਲੇ ਮਾਇਆ ਲੈਂਦੇ ਹਨ, ਉਹ ਸਭ ਗ਼ਲਤ ਕੰਮ ਕਰਦੇ ਹਨ। ਗੁਰੂ ਸਾਹਿਬ ਜੀ ਵਲੋਂ ਉਪਰਲੇ ਹੁਕਮਨਾਮੇ ਅਨੁਸਾਰ ਅਜਿਹੇ ਕਰਤੱਵ ਨੂੰ ਤਾੜਨਾ-ਮਈ ਸ਼ਬਦਾਵਲੀ ਵਰਤ ਕੇ ਰੋਕਿਆ ਗਿਆ ਹੈ।

ਇਸ ਦਾ ਇਕ ਹੋਰ ਭੀ ਪਹਿਲੂ ਹੈ। ਜੇ ਬਾਣੀ ਵੇਚਣ ਦੀ ਮਨਾਹੀ ਹੈ ਤਾਂ ਬਾਣੀ ਖ਼ਰੀਦਣ ਦੀ ਭੀ ਮਨਾਹੀ ਹੀ ਸਮਝੀਏ। ਜੇ ਬਾਣੀ ਖ਼ਰੀਦ ਕੇ ਸਾਡ਼ੀ ਗਤੀ ਹੋ ਸਕਦੀ ਹੋਵੇ ਤਾਂ ਗਰੀਬ ਲੋਕ ਕੀ ਕਰਨਗੇ? ਜੇ ਬਾਣੀ ਨੂੰ ਕੋਈ ਖ਼ਰੀਦੇ ਹੀ ਨਾ, ਤਾਂ ਕੋਈ ਵੇਚੇਗਾ ਕਿਵੇਂ? ਗੁਰੂ ਸਾਹਿਬ ਜੀ ਨੇ ਭਾਵੇਂ ਝਾੜ ਤਾਂ ਬਾਣੀ ਵੇਚਣ ਵਾਲਿਆਂ ਨੂੰ ਹੀ ਪਾਈ ਹੈ, ਪਰ ਖ਼ਰੀਦਣ ਵਾਲੇ ਭੀ ਜ਼ਰਾ ਹੁਸ਼ਿਆਰ ਰਹਿਣ।

(ਦ) ਜਿਹੜੇ ਅੰਮ੍ਰਿਤ-ਧਾਰੀ ਪਤਿਤ ਕਰਮ ਕਰ ਕੇ ਗੁਰੂ ਸਾਹਿਬ ਜੀ ਵਲੋਂ ਮੂੰਹ ਮੋੜ ਲੈਂਦੇ ਹਨ, ਉਨ੍ਹਾਂ ਸੰਬੰਧੀ :-
**ਸਤਿਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥**
**ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ॥੩॥੯॥(੩੦)**

(ਧ) ਅੰਮ੍ਰਿਤ ਤਿਆਰ ਕਰਨ ਸਮੇਂ ਪੰਜ ਪਿਆਰੇ ਬੀਰ-ਆਸਣ ਹੋ ਕੇ ਇਨ੍ਹਾਂ ਪੰਜ ਬਾਣੀਆਂ ਦਾ ਕੰਠਾਗਰ ਪਾਠ ਕਰਦੇ ਹਨ :- ਜਪੁਜੀ ਸਾਹਿਬ, ਜਾਪੁ ਸਾਹਿਬ, ਸੁਧਾ ਸਵਯੇ (ਸ੍ਰਾਵਗ ਸੁੱਧ ਸਮੂਹ), ਚੌਪਈ ਸਾਹਿਬ (ਹਮਰੀ ਕਰੋ ਹਾਥ ਦੈ ਰੱਛਾ) ਅਤੇ ਅਨੰਦ ਸਾਹਿਬ (੪੦ ਪਉੜੀਆਂ)। ਉਪਰੰਤ ਅਰਦਾਸ ਕਰ ਕੇ ਅੰਮ੍ਰਿਤ ਛਕਾਂਦੇ ਹਨ।

(ਨ) ਪਰਉਪਕਾਰੀ ਅਤੇ ਦਇਆਲੂ ਸਤਿਗੁਰੂ ਦੇ ਪੰਜ ਪਿਆਰੇ ਭੀ (**'ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ'**-੨੬੩ **'ਸਤਿਗੁਰੁ ਸਦਾ ਦਇਆਲ ਹੈ'**-੫੮੩ ਦੀ ਅਗਵਾਈ ਹੇਠ) ਅੰਮ੍ਰਿਤ-ਅਭਿਲਾਖੀਆਂ ਅਤੇ ਸਿੱਖੀ ਮਾਰਗ ਤੋਂ ਥਿੜਕ ਗਏ ਹੋਏ ਪ੍ਰਾਣੀਆਂ ਦੀ ਘੋਖਵੀਂ ਪੁੱਛ-ਗਿੱਛ ਉਪਰੰਤ, ਲੋੜ ਅਨੁਸਾਰ ਯੋਗ ਤਨਖ਼ਾਹ ਲਗਾ ਕੇ, ਉਨ੍ਹਾਂ ਨੂੰ ਮੁੜ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰ ਕੇ, ਸਿੱਖੀ ਮਾਰਗ ਦੇ ਪਾਂਧੀ ਬਣਾ ਦੇਂਦੇ ਹਨ। ਅਤੇ ਗੁਰੂ ਸਾਹਿਬ ਪੰਚਾਂ ਦੇ ਅਜਿਹੇ ਫ਼ੈਸਲੇ ਨੂੰ

ਪਰਵਾਨ ਕਰ ਲੈਂਦੇ ਹਨ। ਯਥਾ–

**ਜੋ ਜੋ ਕਹੈ ਠਾਕੁਰ ਪਹਿ ਸੇਵਕੁ**
**ਤਤਕਾਲ ਹੋਇ ਆਵੈ ॥ਰਹਾਉ॥੧੨੯॥ (੪੦੩)**

(ਪ) ਵਿਵਹਾਰਕ ਇਸ਼ਾਰੇ–

( i ) **ਜਿਥੈ ਜਾਇ ਬਹੀਐ ਭਲਾ ਕਹੀਐ**
**ਸੁਰਤਿ ਸਬਦੁ ਲਿਖਾਈਐ ॥੧॥ (੫੬੬)**

(ਕਿਸੇ ਨੂੰ ਮਾੜਾ ਨਾ ਕਹੀਏ, ਕਿਸੇ ਦੀ ਬਦਖ਼ੋਈ ਨਾ ਕਰੀਏ। ਮੂੰਹੋਂ ਹਮੇਸ਼ਾ ਚੰਗੇ ਬਚਨ ਹੀ ਕਰੀਏ।)

( ii ) **ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਾ ਕੇਰੀ ਛੋਡਿ ਅਵਗਣ ਚਲੀਐ ॥੩॥**
**(੭੬੫-੬੬)**

ਦੂਸਰਿਆਂ ਨਾਲ ਉਨ੍ਹਾਂ ਦੇ ਗੁਣਾਂ ਦੀ ਸਾਂਝ ਰਖੀਏ, ਉਨ੍ਹਾਂ ਦੇ ਔਗੁਣਾਂ ਦੇ ਭਾਈਵਾਲ ਨਾ ਬਣੀਏ।

( iii ) **ਜਿਥੇ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥੨੪॥(੧੪੯)**

ਗੁਰਸਿਖਾਂ ਨੇ ਬੋਲਣਾ ਤਾਂ ਸੱਚ ਹੀ ਹੈ। ਪਰ ਹਾਲਾਤ ਦੇ ਮੁਤਾਬਿਕ ਜਿਥੇ ਅਜਿਹਾ ਸੱਚ ਵਿਗਾੜ ਪੈਦਾ ਕਰਦਾ ਨਜ਼ਰ ਆਵੇ, ਉਥੇ ਚੁਪ ਚੰਗੀ, ਭਾਵ, ਗੁਰਸਿਖ ਦੇ ਪੈਰੋਂ ਬੇ-ਰਸੀ ਨਾ ਪੈਦਾ ਹੋਵੇ।

(ਫ) ਅੰਮ੍ਰਿਤ ਛਕਣ ਬਾਅਦ ਜੇ ਕੋਈ ਸਿਖ, ਜਾਣ ਬੁਝ ਕੇ ਕੋਈ ਕੁਰਹਿਤ ਕਰਦਾ ਹੈ ਜਾਂ ਗੁਰੂ ਸਾਹਿਬ ਜੀ ਦੇ ਕਿਸੇ ਵੀ ਹੁਕਮ ਦੀ ਲਾ-ਪਰਵਾਹੀ ਕਰਦਾ ਹੈ, ਤਾਂ ਗੁਰੂ ਸਾਹਿਬ ਜੀ ਅਜਿਹੇ ਪ੍ਰਾਣੀ ਸੰਬੰਧੀ ਕਹਿੰਦੇ ਹਨ–

ਜਬ ਇਹ ਗਹੈ ਬਿਪਰਨ ਕੀ ਰੀਤਿ ॥
ਮੈ ਨ ਕਰੋ ਇਨ ਕੀ ਪ੍ਰਤੀਤਿ ॥

ਤਥਾ–ਅਪਨੀ ਪਰਤੀਤ ਆਪ ਹੀ ਖੋਵੈ ॥
ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ ॥੨॥੫॥ (੨੬੮)

ਇਕ ਦਫ਼ਾ ਹੀ ਗੁਰੂ ਸਾਹਿਬ ਜੀ ਦੇ ਹੁਕਮ ਦੀ ਨਾ-ਫ਼ੁਰਮਾਨੀ ਕਰਨ ਨਾਲ, ਗੁਰੂ ਸਾਹਿਬ ਅਜਿਹੇ ਸਿਖ ਦਾ ਅਗੇ ਤੋਂ ਇਤਬਾਰ ਨਹੀਂ ਕਰਦੇ।

ਗੁਰਸਿਖ ਦੇ ਮਨ ਅੰਦਰ ਨਾ-ਫ਼ੁਰਮਾਨੀ ਦਾ ਖ਼ਿਆਲ ਹੀ ਨਹੀਂ ਉਤਪੰਨ ਹੋਣਾ ਚਾਹੀਦਾ। ਗੁਰਸਿਖ ਇਕੇ ਹੀ ਨਾ-ਫ਼ੁਰਮਾਨੀ ਨਾਲ ਆਪਣਾ ਇਤਬਾਰ ਗੁਆ ਲੈਂਦਾ ਹੈ। ਗੁਰੂ ਸਾਹਿਬ ਬਹੁਰ ਉਸ ਦਾ ਬਿਸਵਾਸ ਨਹੀਂ ਕਰਦੇ। ਇਹੋ ਹੀ ਸਿੱਖੀ ਰਹਿਤ ਦੀ ਕਰੜਾਈ ਹੈ, ਅਤੇ ਇਹੋ ਹੀ ਇਸ ਦੀ ਮਹਿੰਗਾਈ ਹੈ। ਯਥਾ–

ਪੂਰੇ ਗੁਰ ਕਾ ਹੁਕਮੁ ਨ ਮੰਨੈ
ਓਹੁ ਮਨਮੁਖੁ ਅਗਿਆਨ ਮੁਠਾ ਬਿਖੁ ਮਾਇਆ ॥੨॥੮॥
(੩੦੩)

## (ਬ) ਜਾਤ ਪਾਤ ਸੰਬੰਧੀ :–

ਅੰਮ੍ਰਿਤਧਾਰੀ ਸਿਖ ਨੂੰ ਜਾਤ ਪਾਤ ਦਾ ਵਿਤਕਰਾ ਮਨ ਵਿਚ ਰਖਣ ਦੀ ਮਨਾਹੀ ਹੈ—ਅਗੈ ਦੇਹ ਜਾਤਿ ਨ ਜਾਇ ॥

– ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥੧॥ (੧੧੨੮)
– ...ਜਾਤਿ ਨ ਕਾਹੂ ਕੀ ਮਾਨੀ ॥੨॥੯॥ (੧੧੦੫)
– ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ॥੨॥੨੨॥ (੧੦੪੯)
– ਏਕੁ ਪਿਤਾ ਏਕਸ ਕੇ ਹਮ ਬਾਰਿਕ...॥ (੬੧੧)

– ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ
ਹਮ ਵੇਚਿਓ ਸਿਰੁ ਗੁਰ ਕੇ ॥੪॥੧੦॥ (੭੩੧)
– ਗੁਰਸਿਖਾ ਇਕੋ ਪਿਆਰੁ
ਗੁਰ ਮਿਤਾ ਪੁਤਾ ਭਾਈਆ ॥੧੪॥ (੬੪੮)
– ਜਾਤਿ ਬਰਨ ਕੁਲ ਸਹਸਾ ਚੂਕਾ
ਗੁਰਮਤਿ ਸਬਦਿ ਬੀਚਾਰੀ ॥੧॥੩॥ (੧੧੯੮)

ਇਸ ਲਈ ਜਿਹੜਾ ਅੰਮ੍ਰਿਤ-ਧਾਰੀ ਸਿਖ ਰੋਟੀ ਬੇਟੀ ਦੀ ਸਾਂਝ ਪਾਉਣ ਲਗਾ, ਅੰਮ੍ਰਿਤ ਛਕਣ ਤੋਂ ਪਹਿਲੋਂ ਵਾਲੀ ਜਾਤ ਦਾ ਧਿਆਨ ਰਖਦਾ ਹੈ, ਉਹ ਗੁਰੂ ਕਾ ਦੇਣਦਾਰ ਹੈ।

## (੧੬) ਕਥਨੀ ਹੈ ਪਰ ਰਹਿਤ ਨਹੀਂ :–

ਕਈ ਅੰਮ੍ਰਿਤਧਾਰੀ ਸਿਖ, ਸਿੱਖੀ ਰਹਿਤ ਬਾਰੇ ਪੂਰੀ ਜਾਣਕਾਰੀ ਰਖਦੇ ਹਨ, ਅਤੇ ਹੋਰਨਾਂ ਨੂੰ ਇਸ ਬਾਰੇ ਲੈਕਚਰ ਭੀ ਬਥੇਰੇ ਦੇਂਦੇ ਹਨ, ਪਰ ਉਨ੍ਹਾਂ ਦੀ ਆਪਣੀ ਰਹਿਣੀ ਮਨ-ਮਰਜ਼ੀ ਵਾਲੀ ਹੁੰਦੀ ਹੈ। ਉਨ੍ਹਾਂ ਨੂੰ ਗੁਰੂ ਸਾਹਿਬ ਮਨਮੁਖ ਹੀ ਗਰਦਾਨਦੇ ਹਨ। ਯਥਾ—

ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥੩॥੧॥ (੮੩੧)
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਢੇ ਕਚਿਆ॥੧॥(੪੮੮)

## (੧੭) ਰਹਿਣੀ ਰਹਿਣ ਵਾਲੇ ਗੁਰਸਿਖਾਂ ਬਾਰੇ–

ਕਲਜੁਗ ਅੰਦਰ ਇਹ ਇਕ ਨਿਰਾਲੀ ਹੀ ਗੱਲ ਹੈ ਕਿ ਜੋ ਭੀ ਗੁਰੂ ਸਾਹਿਬ ਜੀ ਦੇ ਹੁਕਮ ਹਨ, ਉਹ ਗੁਰੂ ਕਾ ਸਿਖ ਰੱਬੀ ਹੁਕਮ ਸਮਝ ਕੇ ਅਵੱਸ਼ ਹੀ ਮੰਨਦਾ ਹੈ। ਗੁਰਸਿਖ ਨੇ ਸਭ ਹੁਕਮ ਪੂਰੇ ਤੌਰ ਤੇ ਮੰਨਣੇ ਹਨ। ਬਸ, ਇਹੀ ਸਿੱਖੀ ਰਹੁ-ਰੀਤ ਦਾ ਨਿਰਾਲਾਪਣ ਹੈ। ਯਥਾ–

ਜੋ ਗੁਰੁ ਕਹੈ ਸੋਈ ਭਲ ਮਾਨਹੁ
ਹਰਿ ਹਰਿ ਕਥਾ ਨਿਰਾਲੀ ॥ ਰਹਾਉ ॥ (੬੬੭)
(ਰਹਿਤ ਵਿਚ ਉਲੰਘਣਾ ਦੀ ਜਗ੍ਹਾ ਨਹੀਂ ਹੈ)

ਜਿਹੜਾ ਸਿਖ ਗੁਰੂ ਸਾਹਿਬ ਜੀ ਦੇ ਹੁਕਮਾਂ ਦੀ ਪਾਲਣਾ ਕਰਦਾ ਹੋਇਆ ਸਿੱਖੀ ਰਹਿਤ ਬਹਿਤ ਵਿਚ ਰਹਿੰਦਾ ਹੈ, ਉਹ ਹਮੇਸ਼ਾ ਹੀ ਨਮਸਕਾਰਨ ਜੋਗ ਹੈ। ਯਥਾ—

ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ
ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥ (੫੯੩)
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ।੨।
(੭੨੫)

ਗੁਰੂ ਸਾਹਿਬ ਜੀ ਦੇ ਹੁਕਮ ਮੰਨਣ ਵਾਲੇ ਗੁਰਸਿਖ ਹੀ ਪਰਵਾਨ ਪੈਂਦੇ ਹਨ। ਯਥਾ–

ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ।੩।੯।(੧੧੨੯)

ਅਤੇ ਅੰਤ ਨੂੰ ਉਹ ਅਕਾਲ ਪੁਰਖ ਵਿਚ ਸਮਾ ਜਾਂਦੇ ਹਨ। ਯਥਾ–

ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ।੩॥੨੦॥(੧੦੬੩)

## (੧੮) ਗੁਰ-ਹੁਕਮਾਂ ਦੀ ਪਾਲਣਾ ਹੀ ਸਿੱਖੀ ਰਹਿਤ ਹੈ–

ਅਖ਼ੀਰ ਵਿਚ ਇਹੋ ਹੀ ਬਾਰ ਬਾਰ ਕਹਿਣਾ ਬਣਦਾ ਹੈ ਕਿ ਗੁਰੂ ਸਾਹਿਬ ਜੀ ਦੇ ਸਭ ਹੁਕਮ ਮੰਨਣੇ ਹੀ ਸਿੱਖੀ ਰਹਿਤ ਵਿਚ ਰਹਿਣਾ ਕਹਿਲਾਉਂਦਾ ਹੈ। ਗੁਰਸਿਖਾਂ ਦੀ ਰਹਿਤ ਬਹਿਤ ਤੋਂ ਹੀ ਗੁਰੂ ਸਾਹਿਬ ਜੀ ਦੀ ਵਡਿਆਈ ਪਰਗਟ ਹੋਣੀ ਹੈ। ਇਸ ਲਈ ਆਪਣੀ ਜੀਵਨੀ ਨੂੰ ਗੁਰਬਾਣੀ ਅਨੁਸਾਰ ਹੀ ਢਾਲਣਾ ਬਣਦਾ ਹੈ, ਤਾਂ ਜੁ ਗੁਰੂ ਸਾਹਿਬ ਜੀ ਨੂੰ ਕੋਈ ਪ੍ਰਾਣੀ ਮੇਹਣਾ ਨਾ ਦੇਵੇ ਕਿ ਕਿਹੋ ਜਿਹੇ ਸਿਖ ਬਣਾਏ ਸੁ। ਕੋਈ ਇਹ ਨਾ ਕਹੇ ਕਿ ਇਨ੍ਹਾਂ ਦਾ ਗੁਰੂ ਭੀ ਇਹਨਾਂ ਵਰਗਾ ਹੀ ਹੋਣਾ ਹੈ। ਗੁਰੂ ਜੀ ਦੇ ਨਾਮ ਨੂੰ, ਆਪਣੀਆਂ ਕਰਤੂਤਾਂ ਰਾਹੀਂ, ਕੋਈ ਧੱਬਾ ਨਾਂ ਲਵਾਈਏ, ਕਿਉਂਕਿ ਅਸੀਂ ਕਲਗੀਧਰ ਪਾਤਸ਼ਾਹ ਜੀ ਦਾ ਖ਼ਾਸ ਰੂਪ ਕਹਿਲਾਉਂਦੇ ਹਾਂ।

ਅੰਤਿਕਾ

# ਰਹਿਤਨਾਮਿਆਂ ਵਿਚ ਮਿਲਾਵਟ

ਭਾਈ ਕਾਨ੍ਹ ਸਿੰਘ ਜੀ ਨੇ ਆਪਣੀਆਂ ਲਿਖਤਾਂ ਵਿਚ ਅਤੇ ਖ਼ਾਸ ਕਰਕੇ 'ਗੁਰਮਤ ਮਾਰਤੰਡ' ਵਿਚ ਇਸ ਗੱਲ ਨੂੰ ਸਪੱਸ਼ਟ ਕੀਤਾ ਹੈ ਕਿ ਸਾਡੇ ਗ੍ਰੰਥਾਂ ਅਤੇ ਰਹਿਤਨਾਮਿਆਂ ਵਿਚ ਬੜਾ ਕੁਝ ਗੁਰਮਤਿ-ਵਿਰੋਧੀ ਲਿਖਿਆ ਹੋਇਆ ਹੈ । ਪੁਸਤਕ ਦੀ ਭੂਮਿਕਾ ਦੇ ਅਰੰਭ ਵਿਚ ਉਹ ਲਿਖਦੇ ਹਨ—

> "ਜਦ ਅਸੀਂ ਆਪਣੇ ਮੱਤ ਦੇ ਪੁਸਤਕਾਂ ਵਿਚ ਵਿਰੋਧ ਦੇਖਦੇ ਹਾਂ ਤਾਂ ਮਨ ਭ੍ਰਮ-ਚਕ੍ਰ ਵਿਚ ਪੈ ਜਾਂਦਾ ਹੈ ਅਤੇ ਸਾਨੂੰ ਇਹ ਨਿਰਣਾ ਕਰਨਾ ਔਖਾ ਹੋਂਦਾ ਹੈ ਕਿ ਗੁਰਮਤ ਦਾ ਸੱਚਾ ਉਪਦੇਸ਼ਕ ਕਿਹੜਾ ਪੁਸਤਕ ਹੈ,ਪਰ ਜਦੋਂ ਅਸੀਂ..... ਸਤਿਗੁਰਾਂ ਦੀ ਸ੍ਰੀ ਮੁਖਵਾਕ ਬਾਣੀ ਦੀ ਕਸੌਟੀ ਨਾਲ ਸਭ ਸਿਖ ਮੱਤ ਦੇ ਪੁਸਤਕਾਂ ਦੀ ਪ੍ਰੀਖਿਆ ਕਰ ਕੇ, ਗੁਰਬਾਣੀ ਦੇ ਨਿਯਮਾਂ ਤੋਂ ਵਿਰੁਧ ਵਚਨਾਂ ਦਾ ਤਯਾਗ ਅਤੇ ਅਨੁਕੂਲ ਵਚਨਾਂ ਦਾ ਗ੍ਰਹਿਣ ਕਰਦੇ ਹਾਂ, ਤਾਂ ਸਾਰੀਆਂ ਕਠਿਨਾਈਆਂ ਛਿਨ ਵਿਚ ਮਿਟ ਜਾਂਦੀਆਂ ਹਨ, ਅਤੇ ਅਸੀਂ ਗੁਰਮਤ ਦਾ ਸਿੱਧਾ ਰਸਤਾ ਲਭ ਲੈਂਦੇ ਹਾਂ।"
>
> [ਗੁਰਮਤ ਮਾਰਤੰਡ, ਭੂਮਿਕਾ, ਪੰਨਾ (ਅ)

ਫਿਰ ਪੁਸਤਕ ਵਿਚ 'ਰਹਤਨਾਮਾ' ਸ਼ਬਦ ਦੀ ਵਿਆਖਿਆ

ਕਰਦੇ ਹੋਏ ਅਖ਼ੀਰਲੇ ਅੰਕ (ੲ) ਵਿਚ ਲਿਖਦੇ ਹਨ–

> "ਅਨੇਕ ਸੰਸਾਰਕ ਵਿਧੀਆਂ ਅਤੇ ਖ਼ਾਲਸਾ ਧਰਮ ਸ਼ਾਸਤ੍ਰ ਆਦਿ ਗ੍ਰੰਥ ਭੀ ਰਹਤਨਾਮੇ ਆਖੇ ਜਾ ਸਕਦੇ ਹਨ, ਪਰ ਪਾਠਕ ਨੂੰ ਸਾਵਧਾਨ ਹੋ ਕੇ ਸਤਜ਼ ਅਸਤਜ ਦਾ ਵਿਚਾਰ ਕਰ ਕੇ ਸਮਝਣ ਦੀ ਲੋੜ ਹੈ।"

ਪ੍ਰੋਫੈਸਰ ਪਿਆਰਾ ਸਿੰਘ ਜੀ ਪਦਮ, ਸੰਪਾਦਿਤ ਕੀਤੇ 'ਰਹਿਤ-ਨਾਮੇ' ਪੁਸਤਕ ਵਿਚ ਆਪਣੇ ਵਲੋਂ ਲਿਖੀ ਪ੍ਰਸਤਾਵਨਾ ਵਿਚ ਲਿਖਦੇ ਹਨ–

> "ਇਹ ਰਹਿਤਨਾਮੇ ਕਦੋਂ ਲਿਖੇ ਗਏ, ਕਿਸ ਕਿਸ ਨੇ ਲਿਖੇ, ਇਸ ਦਾ ਉਤਰ ਡੂੰਘੀ ਖੋਜ-ਵਿਚਾਰ ਦਾ ਮੁਥਾਜ ਹੈ। ਇਕ ਗੱਲ ਸਾਫ਼ ਹੈ ਕਿ ਕੋਈ ਰਹਿਤਨਾਮਾ ਸ੍ਰੀ ਮੁਖਵਾਕ ਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ ਨਹੀਂ, ਜੇ ਅਜੇਹਾ ਹੁੰਦਾ ਤਾਂ 'ਦਸਮ ਗ੍ਰੰਥ' ਵਿਚ ਜ਼ਰੂਰ ਦਰਜ ਹੁੰਦਾ। ਮਲੂਮ ਹੁੰਦਾ ਹੈ ਕਿ ਅਠਾਰ੍ਹਵੀਂ ਸਦੀ ਵਿਚ ਇਨ੍ਹਾਂ ਦੀ ਰਚਨਾ ਹੋਈ ਅਤੇ ਲਿਖਣ ਵਾਲੇ ਹੋਰ ਬੁਧੀਮਾਨ ਸਿਖ ਹਨ, ਪਰੰਤੂ ਇਨ੍ਹਾਂ ਨੂੰ ਪ੍ਰਮਾਣੀਕ ਬਣਾਉਣ ਲਈ ਗੁਰੂ ਦਸਮੇਸ਼ ਦੇ ਬਜ਼ੁਰਗ ਸਿਖਾਂ ਨਾਲ ਸਬੰਧਿਤ ਕੀਤਾ ਗਿਆ, ਜਿਵੇਂ ਕਿ ਭਾਈ ਨੰਦ ਲਾਲ ਜੀ, ਭਾਈ ਦਯਾ ਸਿੰਘ ਜੀ, ਭਾਈ ਚੌਪਾ ਸਿੰਘ ਜੀ, ਭਾਈ ਪ੍ਰਹਿਲਾਦ ਸਿੰਘ ਜੀ।......ਕੁਝ ਰਹਿਤਨਾਮਿਆਂ ਵਿਚ ਕੁਝ ਕੁ ਗੱਲਾਂ ਅਜੇਹੀਆਂ ਅੰਕਿਤ ਹਨ, ਜੋ ਗੁਰਮਤਿ ਅਨੁਸਾਰੀ ਨਹੀਂ।......ਬਾਕੀ ਜੋ ਕਥਨ ਗੁਰਬਾਣੀ ਆਸ਼ੇ ਦੇ ਪ੍ਰਤੀਕੂਲ ਹੈ, ਉਸ ਨੂੰ ਜੇ ਕਿਸੇ ਰਹਿਤਨਾਮੇ ਵਿਚ ਲਿਖਿਆ ਗਿਆ ਹੈ ਤਾਂ ਜ਼ਰੂਰੀ ਨਹੀਂ ਕਿ ਸਿਖ ਉਸ ਨੂੰ ਪਰਵਾਣ ਕਰੇ। ਅੰਤਮ ਪ੍ਰਮਾਣ 'ਆਦਿ ਗ੍ਰੰਥ' (ਸ੍ਰੀ ਗੁਰੂ ਗ੍ਰੰਥ ਸਾਹਿਬ) ਤੇ 'ਦਸਮ ਗ੍ਰੰਥ' ਦੇ ਬਚਨ ਹੀ ਹਨ।"
>
> [ਰਹਿਤਨਾਮੇ, ਪੰਨਾ ੪੩-੪੪

ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਰਹਿਤਨਾਮਾ' ਸ਼ਬਦ ਦੇ ਲਛਣ ਲਿਖੇ ਹਨ—"ਉਹ ਲੇਖ, ਜਿਸ ਵਿਚ ਸਿੱਖੀ ਦੀ ਰਹਿਣੀ ਰੀਤਿ ਦੇ ਵਾਕ ਹੋਣ।" ਆਪ ਨੇ ਮੰਨਣ ਯੋਗ ਮੁਖ ਰਹਿਤਨਾਮੇ ਚਾਰ ਹੀ ਮੰਨੇ ਹਨ—

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ।
੨ ਦਸਮੇਸ਼ ਜੀ ਦੀ ਸ੍ਰੀ ਮੁਖਵਾਕ ਬਾਣੀ, ਜੋ ਖ਼ਾਲਸਾ ਧਰਮ ਦੇ ਨਿਯਮ ਪ੍ਰਤਿਪਾਦਨ ਕਰਦੀ ਹੈ।
੩. ਭਾਈ ਗੁਰਦਾਸ ਜੀ ਦੀ ਬਾਣੀ।
੪. ਭਾਈ ਨੰਦ ਲਾਲ ਜੀ ਦੀ ਬਾਣੀ।

ਉਪਰੋਕਤ ਦੋਵੇਂ ਵਿਦਵਾਨ ਰਹਿਤਨਾਮਿਆਂ ਦੀ ਜਾਂਚ-ਪਰਖ ਕਰਨ ਲਗਿਆਂ ਇਸ ਸਿੱਟੇ ਤੇ ਪੁਜੇ ਹਨ ਕਿ ਇਨ੍ਹਾਂ ਰਹਿਤਨਾਮਿਆਂ ਵਿਚ ਗੁਰਮਤਿ-ਵਿਰੋਧੀ ਕਈ ਗੱਲਾਂ ਮਿਲਦੀਆਂ ਹਨ ਅਤੇ ਜੇ ਉਹ ਗੁਰੂ-ਬਾਣੀ ਦੇ ਅਨੁਕੂਲ ਨਹੀਂ ਤਾਂ ਉਹ ਮੰਨਣ ਯੋਗ ਨਹੀਂ, ਉਨ੍ਹਾਂ ਦਾ ਤਿਆਗ ਕਰਨਾ ਜ਼ਰੂਰੀ ਹੈ।

ਭਾਈ ਕਾਨ੍ਹ ਸਿੰਘ ਜੀ ਨੇ 'ਗੁਰਮਤ ਮਾਰਤੰਡ' ਦੀ ਭੂਮਿਕਾ ਵਿਚ ਪੰਨਾ (ਸ) ਤੋਂ (ਮ) ਤਕ (੨੭ ਪੰਨੇ) ਰਹਿਤਨਾਮਿਆਂ ਦੇ ਸੰਬੰਧ ਵਿਚ ਦਸੇ ਜਾਂਦੇ ਗ੍ਰੰਥਾਂ ਵਿਚੋਂ ਗੁਰਮਤਿ-ਵਿਰੋਧੀ ਗੱਲਾਂ ਦੇ ਹਵਾਲੇ ਵਿਸਥਾਰ ਸਹਿਤ ਦਿਤੇ ਹਨ। ਉਨ੍ਹਾਂ ਨੇ ਕਹੇ ਜਾਂਦੇ ੨੮ ਗ੍ਰੰਥਾਂ ਅਥਵਾ ਰਹਿਤ-ਨਾਮਿਆਂ ਦੀ ਸੂਚੀ ਦਿਤ੍ਹੀ ਹੈ, ਜਿਨ੍ਹਾਂ ਵਿਚੋਂ ਸਿਖੀ ਰਹਿਤ-ਰਹਿਣੀ ਬਾਰੇ ਹਵਾਲੇ ਦਿਤੇ ਜਾਂਦੇ ਹਨ। ਜਿਥੇ ਉਨ੍ਹਾਂ ਨੇ ਭਾਈ ਨੰਦ ਲਾਲ ਜੀ, ਭਾਈ ਚੌਪਾ ਸਿੰਘ, ਭਾਈ ਪ੍ਰਹਿਲਾਦ ਸਿੰਘ, ਭਾਈ ਦਯਾ ਸਿੰਘ ਜੀ ਆਦਿ ਦੇ ਰਹਿਤਨਾਮਿਆਂ ਦੇ ਨਾਂ ਦਿਤੇ ਹਨ ਉਥੇ ਨਾਲ ਹੀ 'ਪ੍ਰੇਮ ਸੁਮਾਰਗ' ਗ੍ਰੰਥ ਦਾ ਵੀ ਜ਼ਿਕਰ ਕੀਤਾ ਹੈ। ਪਰ 'ਪ੍ਰੇਮ ਸੁਮਾਰਗ' ਗ੍ਰੰਥ ਵਿਚ ਰਹਿਤਾਂ ਦਸਦਿਆਂ ਹੋਇਆਂ ਨਸ਼ਿਆਂ ਦਾ ਸੇਵਨ ਕਰਨ ਅਤੇ ਪਰ-ਤ੍ਰਿਆ ਭੋਗਣ ਬਾਰੇ ਜੋ ਖੁਲ੍ਹਾਂ ਦਿਤੀਆਂ ਹਨ, ਉਨ੍ਹਾਂ ਨੂੰ ਪੜ੍ਹ ਕੇ ਸ਼ਰਮ ਨਾਲ ਅੱਖਾਂ ਨੀਵੀਆਂ ਹੋ ਜਾਂਦੀਆਂ ਹਨ।

—ਪ੍ਰਕਾਸ਼ਕ

ਅੱਜ ਤਕ ਸਿਖ ਧਰਮ ਵਿਚ ਪ੍ਰਚਲਤ ਰਹਿਤਨਾਮਿਆਂ ਨੇ ਗੁਰਬਾਣੀ ਦੇ ਸਿਧਾਂਤ ਨੂੰ ਕਰਾਰੀ ਸੱਟ ਮਾਰੀ ਹੈ ਅਤੇ ਖਾਲਸਾ ਜੀ ਦੇ ਨਿਆਰੇਪਣ ਨੂੰ ਖੇਰੂੰ ਖੇਰੂੰ ਕਰਕੇ ਰਖ ਦਿਤਾ ਹੈ। ਇਹ ਕਸੂਰ ਕਿਸੇ ਹੋਰ ਦਾ ਨਹੀਂ, ਸਾਡਾ ਆਪਣਾ ਹੀ ਹੈ; ਕਿਉਂਕਿ ਇਸ ਪਾਸੇ ਸਾਡੇ ਵਿਦਵਾਨ ਵੀਰਾਂ ਨੇ ਉਚੇਚਾ ਧਿਆਨ ਨਹੀਂ ਦਿਤਾ, ਅਤੇ ਨਾ ਹੀ ਕਿਸੇ ਸਿਖ ਸੰਸਥਾ ਨੇ ਕੋਈ ਅਜਿਹਾ ਉਦਮ ਕੀਤਾ ਹੈ।

ਹੇਠਾਂ ਅਸੀਂ ਪ੍ਰਚਲਤ ਰਹਿਤਨਾਮਿਆਂ ਵਿਚ ਜੋ ਸਿਖ-ਰਹਿਤ-ਵਿਰੋਧੀ ਮਿਲਾਵਟਾਂ ਹਨ, ਉਨ੍ਹਾਂ ਵਿਚੋਂ ਕੁਝ ਇਸ਼ਾਰੇ ਮਾਤਰ ਉਦਾਹਰਣਾਂ ਦੇਂਦੇ ਹਾਂ—

## ਪਰਤ੍ਰਿਆ ਬਾਰੇ—

### ਰਹਿਤਨਾਮਾ ਭਾਈ ਚੌਪਾ ਸਿੰਘ–

(੩) "ਗੁਰੂ ਕਾ ਸਿਖ ਹੋਇ ਕੈ ਤੁਰਕਣੀ ਨਾਲ ਸੰਗ ਨਾ ਕਰੈ।"

**ਟਿਪਣੀ**–ਇਸ ਦਾ ਭਾਵ ਇਹ ਹੋਇਆ ਕਿ ਤੁਰਕਣੀ ਨੂੰ ਛਡ ਕੇ ਹੋਰ ਜਾਤੀਆਂ ਦੀਆਂ ਇਸਤ੍ਰੀਆਂ ਨਾਲ ਬੇਸ਼ਕ ਸੰਗ ਕਰ ਲਏ, ਥਾਂ ਥਾਂ ਖੇਹ ਖਾਂਦਾ ਫਿਰੇ। ਇਸ ਕੁਟਿਲ ਲਿਖਤ ਰਾਹੀਂ ਧਰਮ ਦਿਆਂ ਦੋਖੀਆਂ ਨੇ, ਇਕ ਪੱਥਰ ਨਾਲ ਦੋ ਜਾਨਵਰ ਮਾਰੇ ਹਨ। ਇਕ ਤਾਂ ਮੁਸਲਮਾਨਾਂ ਅਤੇ ਸਿੱਖਾਂ ਵਿਚ ਇਕ ਦੂਜੇ ਨਾਲ ਸਦੀਵੀ ਨਫ਼ਰਤ ਦਾ ਬੀਜ ਬੋ ਦਿਤਾ ਹੈ, ਅਤੇ ਦੂਜਾ, ਹੋਰਨਾਂ ਜਾਤੀਆਂ ਦੀਆਂ ਇਸਤ੍ਰੀਆਂ ਨਾਲ ਪਾਪ ਕਮਾਉਣ ਦੀ ਖੁਲ੍ਹ ਦੇ ਕੇ ਸਿੱਖਾਂ ਨੂੰ ਪਤਿਤ ਕਰਨ ਲਈ ਪੱਕਾ ਪੈਂਤੜਾ ਬੰਨ੍ਹ ਕੇ ਰਖ ਦਿਤਾ ਹੈ। ਕੈਸੀ ਚਲਾਕੀ ਅਤੇ ਕੁਟਿਲਤਾ ਨਾਲ ਸਿਖ ਕੌਮ ਨੂੰ ਆਚਰਨਿਕ ਤੌਰ ਤੇ ਖ਼ਤਮ ਕਰਨ ਦਾ ਪੱਕਾ ਬੰਦੋਬਸਤ ਕੀਤਾ ਪਿਆ ਹੈ।

(ਅ) "ਗੁਰੂ ਕੇ ਸਿਖ ਮੁਸੱਦੀ ਜੋ ਸਰਕਾਰ ਤੁਰਕਾਂ ਵਿਚ ਹੋਵਨ, ਤਿਨ੍ਹਾਂ ਨੂੰ ਸਭੇ ਕੁਰਹਿਤਾਂ ਮੁਆਫ਼, ਇਕ ਇਨ੍ਹਾਂ ਤਿਹਾਂ ਬਿਨਾਂ—ਇਕ ਕੰਨਿਆ ਹਤ, ਦੂਜਾ ਭੱਦਣ, ਤੀਜਾ ਬਿਖਿਆ। ਹੋਰ ਕਰਨ ਤਾਂ ਬਖ਼ਸ਼ਾਇ ਲੈਣ।"

**ਟਿਪਣੀ**–ਇਸ ਕੁਟਿਲ ਲਿਖਤ ਰਾਹੀਂ ਸਿਖ ਸਰਕਾਰੀ ਮੁਲਾਜ਼ਮਾਂ ਨੂੰ ਛੋਟਾਂ ਦੇ ਕੇ ਲੁਪਤ ਤੌਰ ਤੇ ਤੁਰਕਣੀ ਦੇ ਸੰਗ ਦੀ ਭੀ ਖੁਲ੍ਹ ਦੇ ਦਿਤੀ ਗਈ ਹੈ, ਪਰ ਬਾਅਦ ਵਿਚ ਬਖਸ਼ਾਇ ਲੈਣ ਲਈ ਲਿਖ ਦਿਤਾ ਹੈ। ਭਾਵ ਕਿ, ਪਾਪ ਕਮਾਈ ਜਾਓ ਅਤੇ ਮੁਆਫ਼ੀ ਮੰਗੀ ਜਾਓ।

ਅਜਿਹੇ ਰਹਿਤਨਾਮਿਆਂ ਤੋਂ ਅਗਵਾਈ ਲੈ ਕੇ ਕਿਉਂ ਨਾ ਮਨਚਲੇ ਸਿਖ ਦਿਲ ਖੋਲ੍ਹ ਕੇ ਕੁਰਹਿਤਾਂ ਕਰਨਗੇ ਅਤੇ ਕਿਉਂ ਨਾ ਸਾਰੇ ਹੀ ਵਿਕਾਰੀ ਹੋ ਜਾਣਗੇ। 'ਕੁਰਹਿਤ' ਨਾਮ ਵਾਲੀ ਤਾਂ ਕੋਈ ਗੱਲ ਹੀ ਨਾ ਰਹੀ। ਜਦੋਂ ਜੀਅ ਕੀਤਾ, ਕੁਰਹਿਤ ਕਰ ਲਈ, ਫਿਰ ਮੁਆਫ਼ੀ ਮੰਗ ਲਈ। ਰਹਿਤ ਕਾਹਦੀ ਹੋਈ, ਬੱਚਿਆਂ ਦੀ ਖੇਡ ਹੋਈ।

**ਰਹਿਤਨਾਮਾ ਭਾਈ ਸਾਹਿਬ ਸਿੰਘ—**

"ਤੁਰਕ ਤੁਰਕਣੀ ਤੇ ਬਚਹਿ ਤੁਰਕ ਨਾ ਕਰੀਐ ਸਿਖ।"

**ਟਿਪਣੀ**–ਇਸ ਕੁਲਿਖਤ ਰਾਹੀਂ ਸਿਖ ਧਰਮ ਦੇ ਦੋਖੀਆਂ ਦੀ ਪਰਲੇ ਦਰਜੇ ਦੀ ਮੰਦ-ਭਾਵਨਾ, ਪੜਦਾ ਪਾੜ ਕੇ ਬਾਹਰ ਨਿਕਲ ਆਈ ਹੈ। ਇਥੇ ਇਨ੍ਹਾਂ ਨੇ ਸਿੰਘਣੀਆਂ ਨੂੰ ਤੁਰਕ ਤੋਂ ਬਿਨਾਂ ਬਾਕੀ ਜਾਤੀਆਂ ਦੇ ਮਰਦਾਂ ਨਾਲ ਖੇਹ ਖਾਣ ਦੀ ਆਗਿਆ ਦੇ ਦਿਤੀ ਹੈ, ਅਤੇ ਸਿੰਘਾਂ ਨੂੰ ਤੁਰਕਣੀ ਤੋਂ ਬਿਨਾਂ ਬਾਕੀ ਔਰਤਾਂ ਨਾਲ ਖੁਲ੍ਹ ਦੇ ਦਿਤੀ ਹੈ। ਅਤੇ ਨਾਲ ਹੀ ਕਿਸੇ ਤੁਰਕ ਨੂੰ ਸਿਖ ਸਜਾਉਣੋਂ ਭੀ ਰੋਕ ਦਿਤਾ ਹੈ। ਦੇਖਿਆ ਜੇ ? ਇਨ੍ਹਾਂ ਨੇ ਸਿਖ ਪੰਥ ਨਾਲ ਕਿੰਨੀ ਹਮਦਰਦੀ ਦਿਖਾਈ ਹੈ !! ਲਾਅਨਤ ਹੈ ਇਨ੍ਹਾਂ ਨੂੰ ! ਇਹ ਸਿਖ ਧਰਮ ਦੇ ਕੈਸੇ ਘਾਤਕ ਹਨ ! ਪਾਤਸ਼ਾਹੀ ੧੦ ਸ੍ਰੀ ਮੁਖਵਾਕ ਹੈ–**"ਮਾਨਸ ਕੀ ਜਾਤਿ ਸਬੈ ਏਕੈ**

ਪਹਿਚਾਨਬੋ"। ਪਰਾਏ ਸਰੀਰ ਤਾਂ ਪਰਾਏ ਹੀ ਹਨ, ਭਾਵੇਂ ਕਿਸੇ ਜਾਤੀ ਦੇ ਹੋਵਣ।

"**ਬੀਜ ਮੰਤ੍ਰ ਸਰਬ ਕੋ ਗਿਆਨੁ ॥**" ੫॥੯॥ (੨੭੪)

ਇਸ ਦਾ ਭਾਵ ਹੈ ਕਿ ਹਰ ਪ੍ਰਾਣੀ ਅੰਮ੍ਰਿਤ ਛਕ ਗੁਰ-ਮੰਤ੍ਰ ਲੈਣ ਦਾ ਹੱਕਦਾਰ ਹੈ, ਤਾਂ ਫਿਰ ਤੁਰਕ ਨੂੰ ਇਸ ਬਖ਼ਸ਼ਿਸ਼ ਤੋਂ ਕਿਉਂ ਵਾਂਜਿਆ ਰਖਿਆ ਜਾਏ ? ਕੀ ਪੰਥ ਨੂੰ ਅਜੇ ਵੀ ਅਜਿਹੇ ਰਲ-ਗੱਡ ਰਹਿਤਨਾਮਿਆਂ ਦੀ ਅਗਵਾਈ ਲੈਣ ਦੀ ਲੋੜ ਹੈ ?

ਅਜਿਹੇ ਮਿਲਗੋਭਾ ਰਹਿਤਨਾਮਿਆਂ ਤੋਂ ਪ੍ਰਭਾਵਤ ਹੋ ਕੇ ਪੰਥ ਦੇ ਇਕ ਮੰਨੇ ਪ੍ਰਮੰਨੇ ਉਘੇ ਪ੍ਰੋਫੈਸਰ ਸਾਹਿਬ 'ਸਿਖ ਰੀਵੀਊ' ਰਸਾਲੇ ਰਾਹੀਂ, ਅਤੇ ਪਟਿਆਲੇ ਦੇ ਇਕ ਉਘੇ ਡਾਕਟਰ, ਜੁਲਾਈ ੧੯੮੦ ਦੀ 'ਸਿੰਘ ਸਭਾ ਪਤ੍ਰਿਕਾ' ਰਾਹੀਂ ਭਾ: ਸਾ: ਭਾਈ ਰਣਧੀਰ ਸਿੰਘ ਜੀ ਹੁਰਾਂ ਉਤੇ ਰੋਸ ਪਰਗਟ ਕਰਦੇ ਹੋਏ ਕਹਿੰਦੇ ਹਨ—

> "ਪੰਥ ਦੇ ਰਹਿਤਨਾਮਿਆਂ ਵਿਚ ਕੇਵਲ ਤੁਰਕਣੀ ਦਾ ਹੀ ਸੰਗ ਮਨ੍ਹਾ ਕੀਤਾ ਗਿਆ ਹੈ, ਪਰ ਭਾਈ ਰਣਧੀਰ ਸਿੰਘ ਹੁਰਾਂ ਨੇ ਸਾਰਿਆਂ ਨਾਲ ਹੀ ਮਨ੍ਹਾ ਕਰ ਕੇ ਖਾਲਸਾ ਰਹਿਤ ਬਦਲ ਦਿਤੀ ਹੈ।"

ਇਨ੍ਹਾਂ ਦੋਹਾਂ ਵਿਅਕਤੀਆਂ ਦੀ ਮਨ ਦੀ ਅਵਸਥਾ ਅਤੇ ਤੱਤ ਗੁਰਮਤਿ ਬਾਰੇ ਉਨ੍ਹਾਂ ਦੀ ਜਾਣਕਾਰੀ ਬਾਬਤ ਪਾਠਕ ਜਨ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ।

ਜੇ ਇਹ ਬੁਧੀ-ਜੀਵੀਏ ਗੁਰਬਾਣੀ ਅੰਦਰ ਦਿਤੇ ਗੁਰ-ਉਪਦੇਸ਼ਾਂ ਨੂੰ ਛਡ ਕੇ, ਛੋਟਾਂ ਦੇਣ ਵਾਲੇ ਅਤੇ ਮਿਲਗੋਭਾ (ਅਖੌਤੀ) ਰਹਿਤਨਾਮਿਆਂ ਨੂੰ ਵਧੇਰੇ ਮਹੱਤਤਾ ਦੇਣ ਤਾਂ ਇਸ ਦਾ ਕੀ ਭਾਵ ਸਮਝਿਆ ਜਾਵੇ ਕਿ ਉਨ੍ਹਾਂ ਦੀ ਨੀਯਤ ਵਿਚ ਕੀ ਹੈ ? ਤਾਂ ਫਿਰ "**ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿਤ ਬਢੈਯਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ**" ਦਾ ਕੀ ਅਰਥ ਨਿਕਲੇਗਾ ?

## ਪਾਨ ਸੁਪਾਰੀ ਬੀੜੀਆਂ ਬਾਰੇ–

ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥
ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥
੧੩॥ (੭੨੬)

ਉਪਰੋਕਤ ਗੁਰ-ਪ੍ਰਮਾਣ ਵਿਚ ਵਿਕਾਰੀ ਹਾਰ-ਸ਼ਿੰਗਾਰ ਲਈ ਪਾਨ ਸੁਪਾਰੀ ਖਾਣ ਅਥਵਾ ਤਮਾਕੂ ਸੇਵਨ ਕਰਨਾ ਘਿਰਣਤ ਕਿਰਿਆ ਗਰਦਾਨੀ ਗਈ ਹੈ ਅਤੇ ਇਨ੍ਹਾਂ ਨੂੰ ਸੇਵਨਹਾਰੇ ਜਮਾਂ ਦੇ ਵਸ ਪੈ ਕੇ ਨਰਕਾਂ ਨੂੰ ਜਾਂਦੇ ਦਰਸਾਏ ਗਏ ਹਨ। ਪਰ ਦੇਖੋ ਸਿੱਖੀ ਦੇ ਵਿਰੋਧੀਆਂ ਨੇ ਰਹਿਤਨਾਮਿਆਂ ਵਿਚ ਕੀ ਕੁਫ਼ਰ ਤੋਲਿਆ ਹੈ :–

### ਰਹਿਤਨਾਮਾ ਭਾਈ ਚੌਪਾ ਸਿੰਘ–

੧. "ਸਿਖ ਪਿਛਲੀ ਰਾਤ ਉਠ ਕੇ ਬੀੜੀ (ਪਾਨ ਬੀੜਾ) ਕਰੈ...... ਬਾਣੀ ਗੁਰੂ ਜ਼ੀ ਕੀ ਪੜ੍ਹੈ।"

੨. "ਗੁਰੂ ਕਾ ਸਿਖ ਕੰਨਿਆ ਆਪਣੀ ਨੜੀਮਾਰ ਨੂੰ ਨਾ ਦੇਇ, ਤੇ ਉਨ੍ਹਾਂ ਤੇ ਲੈ ਲਏ।"

ਟਿਪਣੀ–ਇਸ ਨਾਲ ਨੜੀਮਾਰਾਂ ਨਾਲ ਰੋਟੀ ਬੇਟੀ ਦੀ ਸਾਂਝ ਦੀ ਖੁਲ੍ਹ ਦੇ ਦਿਤੀ ਗਈ ਹੈ।

## ਕੇਸ ਸਾਬਤ ਰਖਣ ਬਾਰੇ–

### ਰਹਿਤਨਾਮਾ ਭਾਈ ਚੌਪਾ ਸਿੰਘ–

੧. "ਗੁਰੂ ਕਾ ਸਿਖ ਸਹਿਜਧਾਰੀ ਰੋਮ ਕੈਂਚੀ ਨਾਲ ਉਤਰਾਏ। ਚੇਹਰਾ ਜ਼ਰੂਰ ਸਾਬਤ ਰਖੇ। ਦੀਦਾਰ ਚੇਹਰੇ ਦਾ ਹੈ।"

ਟਿਪਣੀ–ਏਥੇ ਰੋਮਾਂ ਦੀ ਬੇਅਦਬੀ ਕਰਨ ਵਾਲੇ ਨੂੰ ਗੁਰੂ ਕੇ

ਸਹਿਜਧਾਰੀ ਸਿਖ ਦਾ ਰੁਤਬਾ ਦੇ ਦਿਤਾ ਗਿਆ ਹੈ। ਇਸ ਅਨੁਸਾਰ ਤਾਂ ਸੀਸ ਦੇ ਕੇਸ ਕਤਲ ਕਰਵਾਉਣੇ ਪਤਿਤ ਕਰਮ ਹੀ ਨਾ ਰਿਹਾ। "ਦੀਦਾਰ ਚੇਹਰੇ ਦਾ ਹੈ" ਲਿਖ ਕੇ ਸੀਸ ਦੇ ਕੇਸਾਂ ਦੀ ਮਹੱਤਤਾ ਹੀ ਮਿਟੀ ਵਿਚ ਮਿਲਾ ਦਿਤੀ ਗਈ ਹੈ।

੨. "ਗੁਰੂ ਕੇ ਸਿਖ ਦੇ ਘਰ ਲੜਕਾ ਜਨਮੈ ਤਾਂ ਗੁੜ੍ਹਤੀ ਪੰਜਾਂ ਸਿੱਖਾਂ ਦੇ ਚਰਨ ਧੋਇ ਕਰ ਪਹੁਲ ਪਾਏ।......ਜੇਕਰ ਕੇਸਾਧਾਰੀ ਕਰਨਾ ਹੋਇ, ਜਨਮ ਦੇ ਨਾਲ ਰਖੇ।"

**ਟਿਪਣੀ**–ਇਸ ਦਾ ਭਾਵ ਹੈ ਕਿ ਜੇ ਲੜਕੇ ਨੂੰ ਕੇਸਾਧਾਰੀ ਨਾ ਕਰਨਾ ਹੋਇ ਤਾਂ ਭੀ ਠੀਕ ਹੈ। ਕੇਸ ਰਖਣੇ ਜਾਂ ਨਾ ਰਖਣੇ ਮਨ ਦੀ ਮਰਜ਼ੀ ਹੋ ਗਈ। ਏਥੇ ਚਰਨ-ਪਾਹੁਲ ਦਾ ਜ਼ਿਕਰ ਕੇਵਲ ਖੰਡੇ ਦੀ ਪਾਹੁਲ ਨੂੰ ਤਿਲਾਂਜਲੀ ਦਿਵਾਉਣ ਲਈ ਹੀ ਕੀਤਾ ਗਿਆ ਹੈ। ਕੇਸਾਂ ਨੂੰ ਰਖਣਾ ਜ਼ਰੂਰੀ ਨਹੀਂ ਸਮਝਿਆ ਗਿਆ। "ਜੇਕਰ ਰਖਣੇ ਹੋਣ ਤਾਂ ਜਨਮ ਦੇ (ਕੇਸ) ਨਾਲ ਰਖੇ।" ਇਸ ਦਾ ਇਹ ਭਾਵ ਨਿਕਲਦਾ ਹੈ ਕਿ ਜੇ ਜਨਮ ਦੇ ਕੇਸ ਨਹੀਂ ਰਖੇ ਗਏ ਤਾਂ ਬਾਅਦ ਵਿਚ ਕੇਸਾਧਾਰੀ ਨਹੀਂ ਹੋ ਸਕਦਾ। ਹੈਫ਼ !

## ਸ਼ਰਾਬ ਪੀਣ ਬਾਰੇ–

**ਰਹਿਤਨਾਮਾ ਭਾਈ ਦੇਸਾ ਸਿੰਘ–**

"ਰਣ ਮੋ ਚਲੇ ਤਾਂ ਮਦਰਾ ਲੇਵੈ ॥
ਅਵਰ ਦਿਵਸ ਕਹੂੰ ਨਾਮ ਨ ਲੇਵੈ ॥"

**ਟਿਪਣੀ**–ਰਣ ਵਾਲਾ ਤਾਂ ਐਵੇਂ ਬਹਾਨਾ ਹੀ ਲਾਇਆ ਹੈ। ਮਤਲਬ ਤਾਂ ਰਹਿਤਨਾਮੇ ਰਾਹੀਂ ਮਦਰਾ (ਸ਼ਰਾਬ) ਨੂੰ ਸਿੱਖਾਂ ਦੇ ਮੂੰਹ ਲਾਉਣ ਦੀ ਇਜਾਜ਼ਤ ਦੇਣ ਦਾ ਹੈ। ਇਹ ਗੱਲ ਵਰਨਣ ਯੋਗ ਹੈ ਕਿ ਜ਼ੁਲਮ ਵਿਰੁਧ ਲੜ ਮਰਨ ਦੀ ਭਾਵਨਾ ਤਾਂ ਸਿੱਖੀ ਸਪਿਰਿਟ ਤੋਂ ਉਪਜਦੀ

ਹੈ। ਸ਼ਰਾਬ ਪੀ ਕੇ ਬਹਾਦਰੀ ਨਹੀਂ ਆਉਂਦੀ, ਸਗੋਂ ਅੰਦਰ ਖਰੂਦ ਹੀ ਪੈਦਾ ਹੁੰਦੀ ਹੈ।

# ਮਾਸ ਦੀ ਵਰਤੋਂ ਦੇ ਸੰਬੰਧ ਵਿਚ–

## ਰ੍ਹਹਿਤਨਾਮਾ ਭਾਈ ਚੌਪਾ ਸਿੰਘ–

"ਬਕਰਾ ਝਟਕਾ ਛਕੇ ਤਾਂ ਛਕੈ।
ਔਰ ਮਾਸ ਵਲ ਕਬੀ ਨ ਤਕੈ।"

**ਟਿਪਣੀ**–ਇਸ ਕੁਲਿਖਤ ਦੇ ਪਿਛਲੇ ਹਿਸੇ ਤੋਂ ਸਾਫ਼ ਜ਼ਾਹਰ ਹੈ ਕਿ ਸਿੰਘਾਂ ਲਈ ਮਾਸ ਬਿਬਰਜਤ ਸੀ। ਪਰ ਦੇਖੋ ਇਨ੍ਹਾਂ ਦੀ ਚਲਾਕੀ, ਝਟਕੇ ਦੇ ਬਹਾਨੇ, ਕੇਵਲ ਬਕਰੇ ਦੇ ਮਾਸ ਦੀ ਆਗਿਆ ਦੇ ਦਿਤੀ ਹੈ। ਹੋਰ ਜਾਨਵਰਾਂ ਦੇ ਮਾਸ ਨੂੰ ਇਤਨਾ ਸਖ਼ਤੀ ਨਾਲ ਬਿਬਰਜਤ ਕੀਤਾ ਹੈ ਕਿ ਉਸ ਵਲ ਤੱਕਣਾ ਭੀ ਮਨ੍ਹਾ ਕਰ ਦਿਤਾ ਹੈ। ਜੇ ਮੁਰਦਾਰ ਖਾਣਾ ਹੀ ਹੈ ਤ੍ਹਾਂ ਫਿਰ ਬਕਰੇ ਦਾ ਮਾਸ ਕੀ ਅਤੇ ਹੋਰ ਕਿਸੇ ਜਾਨਵਰ ਦਾ ਮਾਸ ਕੀ? ਸਭ ਇਕ ਹੀ ਗੱਲ ਹੈ। ਮਾਸ ਤਾਂ ਮਾਸ ਹੀ ਹੈ।

## ਰਹਿਤਨਾਮਾ ਭਾਈ ਦਯਾ ਸਿੰਘ–

"ਕੁਠਾ ਅਰ ਸੂਰ ਪਾਲਿਆ ਨਾ ਖਾਏ।"

**ਟਿਪਣੀ**–ਇਸ ਦਾ ਭਾਵ ਇਹ ਹੋਇਆ ਕਿ ਜੰਗਲੀ ਸੂਰ ਬੇਸ਼ਕ ਖਾ ਲਏ।

## ਰਹਿਤਨਾਮਾ ਭਾਈ ਸਾਹਿਬ ਸਿੰਘ–

"ਕੁਸਿਆ ਮਾਸ ਨਾ ਖਾਈਐ ਪਾਲਿਆ ਖਾਏ ਨਾ ਸੂਰ।"

**ਟਿਪਣੀ**–ਏਥੇ ਭੀ ਜੰਗਲੀ ਸੂਰ ਦਾ ਮਾਸ ਖਾਣ ਦੀ ਆਗਿਆ

ਦੇ ਦਿਤੀ ਹੈ। ਰਹਿਤਨਾਮਿਆਂ ਵਿਚ ਪਾਏ ਗਏ ਰਲੇ ਦਾ ਪਰਯੋਜਨ ਤਾਂ ਖ਼ਾਲਸੇ ਦੇ ਮੂੰਹ ਮਾਸ ਲਾਉਣ ਦਾ ਸੀ, ਸੋਈ ਸਿਖ ਧਰਮ ਦੇ ਦੋਖੀ ਇਸ ਵਿਚ ਖ਼ੂਬ ਕਾਮਯਾਬ ਰਹੇ ਹਨ।

ਜਿਹੜੇ ਸਿਖ, ਪ੍ਰਚਲਤ ਰਹਿਤਨਾਮਿਆਂ ਤੇ ਚਲ ਕੇ ਆਪਣੇ ਆਪ ਨੂੰ ਤੱਤ ਸਿੱਖੀ ਦੇ ਪੈਰੋਕਾਰ ਸਮਝੀ ਬੈਠੇ ਹਨ, ਗੁਰਬਾਣੀ ਦੇ ਆਧਾਰ ਤੇ ਉਨ੍ਹਾਂ ਦੀ ਤਸੱਲੀ ਹੋ ਜਾਣੀ ਚਾਹੀਦੀ ਹੈ ਕਿ ਭੰਗ, ਮਾਸ, ਸ਼ਰਾਬ, ਪਰ-ਨਾਰੀ, ਪਰ-ਪੁਰਖ, ਤਮਾਕੂ ਅਤੇ ਕੇਸ ਕਤਲ ਕਰਵਾਉਣੇ ਗੁਰਸਿਖ ਲਈ ਬਿਬਰਜਤ ਹਨ। ਇਨ੍ਹਾਂ ਹੁਕਮਾਂ ਦੀ ਉਲੰਘਣਾ ਕਰਨ ਵਾਲੇ ਸਿੱਧੇ ਨਰਕਾਂ ਨੂੰ ਜਾਂਦੇ ਹਨ।

## ਭਾਈਚਾਰਕ ਜੀਵਨ ਗੰਧਲਾ ਕਰਨ ਬਾਰੇ–

ਖਾਲਸਾ ਧਰਮ ਦੇ ਦੋਖੀਆਂ ਨੇ ਰਹਿਤਨਾਮਿਆਂ ਦੀ ਆੜ ਲੈ ਕੇ; ਖਾਲਸਾ ਜੀ ਦੇ ਭਾਈਚਾਰਕ ਜੀਵਨ ਦੀ ਭੀ ਦੇਖੋ ਕੈਸੀ ਜੜ੍ਹ ਪੁਟ ਕੇ ਰਖ ਦਿਤੀ ਹੈ। ਇਨ੍ਹਾਂ ਨੇ ਹਰ ਜਗ੍ਹਾ ਹੀ ਕੁਟਿਲਤਾ ਨਾਲ ਸਭ ਗੁਰ-ਹੁਕਮਾਂ ਦੀ ਵਿਰੋਧਤਾ ਕੀਤੀ ਹੈ।

**ਕਲਗੀਧਰ ਪਾਤਸ਼ਾਹ ਦਾ ਹੁਕਮ ਹੈ–**

ਜਬ ਲਗ ਖਾਲਸਾ ਰਹੈ ਨਿਆਰਾ ॥
ਤਬ ਲਗ ਤੇਜ ਦੀਓ ਮੈ ਸਾਰਾ ॥
ਜਬ ਇਹ ਗਹੈ ਬਿਪਰਨ ਕੀ ਰੀਤ ॥
ਮੈ ਨਾ ਕਰੋਂ ਇਨ ਕੀ ਪ੍ਰਤੀਤ ॥

ਗੁਰੂ ਸਾਹਿਬ ਜੀ ਨੇ ਖਾਲਸੇ ਨੂੰ ਬ੍ਰਾਹਮਣੀ ਰੀਤ ਦੇ ਤਿਆਗ ਕਰਨ ਦਾ ਹੁਕਮ ਦਿਤਾ ਹੈ। ਹੁਣ ਦੇਖੋ ਸਿਖ ਧਰਮ ਦੇ ਦੋਖੀਆਂ ਨੇ ਰਹਿਤਨਾਮਿਆਂ ਵਿਚ ਸਿੱਖੀ ਵਿਰੋਧੀ ਵਿਚਾਰਾਂ ਦਾ ਮਿਲਗੋਭਾ ਕਰ ਕੇ ਕਿਵੇਂ ਗੁਰੂ ਸਾਹਿਬ ਜੀ ਦੇ ਹੁਕਮ ਦੀ ਮੁਖ਼ਾਲਫ਼ਤ ਕੀਤੀ ਹੈ।

## ਰਹਿਤਨਾਮਾ ਭਾਈ ਚੌਪਾ ਸਿੰਘ–

(i) "ਜੋ ਬ੍ਰਾਹਮਣ ਗੁਰੂ ਕਾ ਸਿਖ ਹੋਵੇ ਤਾਂ ਉਸ ਦੀ ਸੇਵਾ ਕਰਨੀ। ਦੂਣਾ ਫਲ......।"

(ii) "ਗੁਰੂ ਕੇ ਸੇਵਕ ਨੂੰ ਜੇਕਰ ਢੰਗ ਸੁਆਰਥ ਦਾ ਕਾਰਜ ਬਣੇ ਸੇਵਕ ਨਾਲ ਲੈਣ-ਦਾ ਤਾਂ ਜੰਞੂ ਧਾਰ ਲਏ । ਕਾਰਜ ਕਰ ਕੇ ਆਪਣੀ ਭਾਵਨੀ ਨਾਲ ਉਤਾਰ ਛੋਡੇ।" (ਹਾਲਾਂਕਿ ਖਾਲਸੇ ਨੂੰ ਨੜੀਮਾਰ, ਸਿਰ-ਗੁੰਮ ਆਦਿ ਨਾਲ ਰੋਟੀ ਬੇਟੀ ਦੀ ਸਾਂਝ ਦੀ ਮਨਾਹੀ ਹੈ। ਏਥੇ ਜੰਞੂ ਭੀ ਪਹਿਨਾ ਧਰਿਆ ਨੇ।)

(iii) "ਗੁਰੂ ਕਾ ਸਿਖ ਕਾਰਜ ਵਿਆਹ ਵਿਚ ਕੰਮ ਉਸ ਬ੍ਰਾਹਮਣ ਪਾਸੋਂ ਕਰਾਏ ਜੋ ਰਹਿਤ ਗੁਰੂ ਕੀ ਰਖੇ।" (ਬ੍ਰਾਹਮਣ ਬੇ-ਅੰਮ੍ਰਿਤੀਆ ਕੀ ਅਤੇ ਗੁਰੂ ਕੀ ਰਹਿਤ ਕੀ ?)।

(iv) "ਗੁਰੂ ਕਾ ਸਿਖ ਪ੍ਰਾਤੇ ਉਠ ਕੇ ਸੂਰਜ ਨੂੰ ਨਮਸਤੰ ਆਖ ਕੇ ਸਿੱਖਾਂ ਨੂੰ ਵਾਹਿਗੁਰੂ ਜੀ ਕੀ ਫਤਹ ਬੁਲਾਏ।"

(v) "ਗੁਰੂ ਕਾ ਸਿਖ ਨਵੇਂ ਚੰਦ ਚੜ੍ਹੇ ਨੂੰ ਨਮਸਕਾਰ ਕਰ ਕੇ ਸਿੱਖਾਂ ਨੂੰ ਵਾਹਿਗੁਰੂ ਜੀ ਕੀ ਫਤਹ ਬੁਲਾਏ।"

(vi) "ਇਹ ਜੋ ਬਚਨ ਵਿਚਾਰ ਕੇ ਸਿੱਖਾਂ ਦੀ ਮਰਜ਼ੀ ਨਾਲ ਆਗਿਆ ਗੁਰੂ ਜੀ ਦੀ ਨਾਲ ਲਿਖੇ ਹੈਨਿ, ਜਗਤ ਨੂੰ ਨਹੀਂ ਆਖੇ ਸੋ ਸਿੱਖਾਂ ਨੂੰ ਆਖੇ ਹੈਨਿ।"

## ਰਹਿਤਨਾਮਾ ਭਾਈ ਦੇਸਾ ਸਿੰਘ–

(vii) "ਗੋ ਬ੍ਰਾਹਮਣ ਦੀ ਰਖਿਆ ਕਰੈ।
ਤੁਰਕਨ ਸੋ ਅਤਿ ਹਠ ਕਰ ਮਰੈ।"

## ਰਹਿਤਨਾਮਾ ਭਾਈ ਸਾਹਿਬ ਸਿੰਘ—

(viii) "ਧਨ ਪਰ ਘਰ ਕੇ ਛੁਵਹਿ ਨਹਿ, ਨੀਚ ਜਾਤ ਤੇ ਦੂਰ।"

**ਟਿਪਣੀ**–ਇਸ ਰਹਿਤਨਾਮੇ ਰਾਹੀਂ, ਬ੍ਰਾਹਮਣਵਾਦ ਅਨੁਸਾਰ, ਨੀਚ ਜਾਤ ਨਾਲ ਨਫ਼ਰਤ ਕਰਨ ਦੀ ਅਗਵਾਈ ਮਿਲਦੀ ਹੈ। ਹਾਲਾਂਕਿ ਸਾਡੇ ਲਈ ਗੁਰੂ-ਹੁਕਮ ਹੈ ਕਿ—

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥
(ਪੰਨਾ ੧੫)

ਪਾਠਕ ਜਨ ਆਪ ਹੀ ਇਨ੍ਹਾਂ ਲਿਖਤਾਂ ਦਾ ਭਾਵ ਸਮਝ ਲੈਣ। ਏਥੇ ਵਿਆਖਿਆ ਦੀ ਲੋੜ ਨਹੀਂ। ਬ੍ਰਾਹਮਣ ਰੀਤੀ ਨੂੰ ਮੁੜ ਸਿਖ ਧਰਮ ਅੰਦਰ ਘੁਸੇੜਨ ਲਈ ਕਿਸ ਤਰ੍ਹਾਂ ਪੂਰਾ ਜ਼ੋਰ ਲਾ ਕੇ ਉਪੱਧਰ ਤੋਲਿਆ ਗਿਆ ਹੈ।

## ਸਿਖ ਸ਼੍ਰੇਣੀਆਂ—

ਏਥੇ ਹੀ ਬਸ ਨਹੀਂ, ਇਨ੍ਹਾਂ ਨੇ ਸਿਖਾਂ ਦੀ ਕਈ ਸ਼੍ਰੇਣੀਆਂ ਬਣਾ ਰਖੀਆਂ ਹਨ। ਸਿਖ ਧਰਮ ਦੇ ਦੋਖੀਆਂ ਨੇ ਸਿੱਖੀ ਦਾ ਹੋਰ ਸਤਿਆਨਾਸ ਕਰਨ ਲਈ ਸਾਨੂੰ ਤਿੰਨਾਂ ਸ਼੍ਰੇਣੀਆਂ ਵਿਚ ਵੰਡ ਕੇ ਰਖ ਦਿਤਾ ਹੈ ਅਤੇ ਅਸਾਂ ਇਨ੍ਹਾਂ ਦੀ ਕੁਟਿਲ ਚਾਲ ਨੂੰ ਨਾ ਸਮਝਦਿਆਂ ਹੋਇਆਂ ਇਸ ਵੰਡ ਨੂੰ ਇੰਨ ਬਿੰਨ ਮੰਨ ਲਿਆ ਹੋਇਆ ਹੈ।

**ਰਹਿਤਨਾਮਾ ਭਾਈ ਸਾਹਿਬ ਸਿੰਘ—**

"ਤੀਨ ਪ੍ਰਕਾਰ ਮਮ ਸਿਖ ਹੈ : ਸਹਿਜੀ, ਚਰਨੀ, ਖੰਡੀ......।"

**ਟਿਪਣੀ**–ਇਸ ਦਾ ਭਾਵ ਹੈ—

੧. ਸਹਿਜਧਾਰੀ ਸਿਖ, ਜਿਨ੍ਹਾਂ ਸਿਰ-ਗੁੰਮਾਂ ਨੇ ਕੋਈ ਪਾਹੁਲ ਨਹੀਂ ਲਈ।

੨. ਚਰਨ-ਪਾਹੁਲ ਲੈ ਕੇ ਬਣੇ ਸਿਖ (ਕਿਸੇ ਅਖੌਤੀ ਸੰਤ ਮਹੰਤ ਰਾਹੀਂ)।

੩. ਖੰਡੇ ਦੀ ਪਾਹੁਲ (ਪੰਜਾਂ ਪਿਆਰਿਆਂ ਪਾਸੋਂ) ਛਕ ਕੇ ਬਣੇ ਸਿਖ।

ਤਿੰਨੋਂ ਹੀ ਸਿਖ ਬਣਨ ਦੇ ਪੂਰੇ ਦਾਅਵੇਦਾਰ ਬਣਾ ਧਰੇ ਹਨ, **'ਸਿਖ'** ਪਦ ਦੀ ਮਹੱਤਤਾ ਘਟਾਉਣ ਲਈ ਤਿੰਨ ਪ੍ਰਕਾਰ ਦੇ ਸਿਖ ਘੜ ਧਰੇ ਹਨ। ਕਲਗੀਧਰ ਪਾਤਸ਼ਾਹ ਜੀ ਨੇ ਖੰਡੇ ਦੀ ਪਾਹੁਲ ਛਕਾ ਕੇ ਸਿਖ ਸਾਜਿਆ ਹੈ, ਅਤੇ ਇਸ ਸਿਖ ਨੂੰ 'ਖਾਲਸਾ' ਦਾ ਖ਼ਿਤਾਬ ਬਖ਼ਸ਼ਿਆ ਹੈ ਅਤੇ ਕਿਹਾ ਹੈ—

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮਹਿ ਹੌ ਕਰੌ ਨਿਵਾਸ।

ਇਹ ਗੱਲ ਪਰਤੱਖ ਹੈ ਕਿ ਅੰਮ੍ਰਿਤਧਾਰੀ, ਸ਼ਸਤਰਧਾਰੀ, ਕਛਹਿਰਾ—ਕੜਾ—ਕੰਘਾ—ਕਿਰਪਾਨ—ਕੇਸਕੀ (ਦਸਤਾਰ)-ਧਾਰੀ ਜਟਾ ਜੂਟ ਸਰੂਪਾ ਖਾਲਸਾ ਜੀ ਵਿਚ ਕਲਗੀਧਰ ਪਾਤਸ਼ਾਹ ਜੀ ਦੀ ਪਰਤੱਖ ਦਰਸ਼ਨੀ ਝਲਕ ਹੈ। ਤਾਂ ਫਿਰ, ਜੇ ਕੋਈ ਸਿਰ-ਗੁੰਮ ਆਪਣੇ ਆਪ ਨੂੰ ਭੀ ਗੁਰੂ ਕਾ "ਸਹਿਜਧਾਰੀ ਸਿਖ" ਕਹਿਲਾਉਂਦਾ ਹੈ, ਉਸ ਵਿਚ ਕਿਸ ਵਿਅਕਤੀ ਦੀ ਝਲਕ ਹੋਈ? ਗੁਰੂ ਜੀ ਤਾਂ ਕਹਿੰਦੇ ਹਨ, "ਖਾਲਸੇ ਮਹਿ ਹੌ ਕਰੌ ਨਿਵਾਸ।" ਸਹਿਜਧਾਰੀ ਵਿਚ ਕਿਸ ਦਾ ਨਿਵਾਸ ਹੋਇਆ? ਸਹਿਜਧਾਰੀ ਫਿਰ, ਸਿਖ ਕਿਵੇਂ ਹੋਇਆ? ਅਤੇ ਕਿਸ ਦਾ ਸਿਖ ਹੋਇਆ? ਇਹ ਕਿਸ ਦੀ ਸਿਖਿਆ ਤੇ ਚਲਣ ਵਾਲਾ ਸਿਖ ਹੋਇਆ, ਜਿਹੜਾ ਗੁਰੂ ਕੀ ਮੁਹਰ ਦਾ ਧਾਰਨੀ ਹੀ ਨਹੀਂ ਬਣਦਾ ਅਤੇ ਆਏ ਦਿਨ ਕੇਸਾਂ ਦੀ ਬੇਅਦਬੀ ਕਰਦਾ ਹੈ?

ਸਿਖ ਧਰਮ ਦੇ ਦੁਸ਼ਮਨਾਂ ਨੇ ਸਿੱਖਾਂ ਵਿਚ ਘੁਸੜਨ ਲਈ ਅਤੇ ਘੁਸੜ ਕੇ ਸਿਖ ਧਰਮ ਦੀ ਚੰਗੀ ਤਰ੍ਹਾਂ ਜੜ੍ਹ ਪੁਟਣ ਲਈ ਕੂਟਿਲ ਨੀਤੀ

ਅਧੀਨ ਹੀ ਸਿਰਗੁੰਮਾਂ ਲਈ ਸਹਿਜਧਾਰੀ ਸਿਖ ਦੀ ਘਾੜਤ ਘੜੀ ਹੈ। ਕਿਉਂਕਿ ਕਿਸੇ ਧਰਮ ਦਾ ਪੂਰਾ ਪੂਰਾ ਸਤਿਆਨਾਸ, ਉਸ ਧਰਮ ਵਿਚ ਸ਼ਾਮਲ ਹੋ ਕੇ ਹੀ ਕੀਤਾ ਜਾ ਸਕਦਾ ਹੈ। ਸਿੱਖੀ ਨੂੰ ਗਿਰਾਵਟ ਵਿਚ ਲੈ ਜਾਣ ਲਈ ਅਤੇ ਸਿੱਖਾਂ ਦੇ ਮਨ ਵਿਚੋਂ ਕੇਸਾਂ ਅਤੇ ਕਕਾਰਾਂ ਦੀ ਮਹੱਤਤਾ ਘਟਾਉਣ ਅਥਵਾ ਖ਼ਤਮ ਕਰਮ ਲਈ, ਸਿਖ ਧਰਮ ਦੇ ਦੋਖੀਆਂ ਨੇ "ਸਹਿਜਧਾਰੀ ਸਿਖ" ਦੀ ਮਨ-ਘੜਤ ਪ੍ਰੀਭਾਸ਼ਾ ਬਣਾਈ ਹੈ।

ਅਸਲ ਵਿਚ "ਸਹਿਜ-ਧਾਰੀ" ਤੋਂ ਭਾਵ ਹੈ ਉਹ ਪ੍ਰਾਣੀ, ਜੋ ਜਟਾ-ਜੂਟ ਹੈ, ਪਰ ਅਜੇ ਪਾਹੁਲ ਲਈ ਤਿਆਰੀ ਕਰ ਰਿਹਾ ਹੈ।

ਗੁਰਬਾਣੀ ਡੰਕੇ ਦੀ ਚੋਟ ਨਾਲ ਕੇਵਲ **"ਇਕ ਹੀ"** ਪ੍ਰਕਾਰ ਦੀ ਸਿੱਖੀ ਦੀ ਹਾਮਾ ਭਰਦੀ ਹੈ। ਯਥਾ ਗੁਰਵਾਕ—

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥੨॥ (ਪੰਨਾ ੩੦੫)

ਇਸ ਤੁਕ ਅੰਦਰ ਸਿਖ ਸ਼੍ਰੇਣੀ ਵਿਚੋਂ **"ਇਕ"** Representative (ਪ੍ਰਤੀਨਿਧ) ਸਿਖ ਨੂੰ ਸੰਬੋਧਨ ਕਰ ਕੇ, ਉਸ ਨੂੰ ਉਸ ਦਾ ਹਰ ਭਲਕ ਨੂੰ ਉਠ ਕੇ ਨਾਮ ਜਪਣ ਦਾ ਫ਼ਰਜ਼ ਦਸਿਆ ਹੈ। ਜੇ ਸਿਖ, ਇਕ ਤੋਂ ਜ਼ਿਆਦਾ ਪ੍ਰਕਾਰ ਦੇ ਹੁੰਦੇ (ਭਾਵ, ਦੋ-ਤਿੰਨ ਸ਼੍ਰੇਣੀਆਂ ਵਿਚ ਵੰਡੇ ਹੋਏ ਹੁੰਦੇ) ਤਾਂ ਸਾਰੀਆਂ ਸ਼੍ਰੇਣੀਆਂ ਨੂੰ ਮੁਖ ਰਖ ਕੇ ਗੁਰੂ ਸਾਹਿਬ ਜੀ ਨੇ ਫਿਰ ਇੰਜ ਕਹਿਣਾ ਸੀ—"ਗੁਰ ਸਤਿਗੁਰ ਕੇ ਜੋ ਸਿਖ ਅਖਾਹਿ ......"। ਪਰ ਇੰਜ ਕਹਿਆ ਨਹੀਂ, ਸਗੋਂ ਕਹਿਆ ਹੈ ਕਿ "ਗੁਰ ਸਤਿਗੁਰ ਕਾ ਜੋ ਸਿਖੁ (ਵਾਹਦ, ਇਕ) ਅਖਾਏ......।"

ਇਸ ਲਈ ਇਹ ਪੱਥਰ ਉਤੇ ਲੀਕ ਹੈ ਕਿ ਸਿੱਖੀ ਇਕ ਹੀ ਪ੍ਰਕਾਰ ਦੀ ਹੈ। ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿਖ ਹੀ "ਸਿਖ" ਹੈ, ਹੋਰ ਕੋਈ ਸਿਖ ਨਹੀਂ ਹੈ—ਨਾ ਸਹਿਜ-ਧਾਰੀ ਤੇ ਨਾ ਕੋਈ ਹੋਰ ਧਾਰੀ। ਇਹ ਗੱਲ ਭੀ ਤਾਂ ਠੀਕ ਹੈ. ਕਿਉਂਕਿ

'ਗੁਰੂ' ਇਕ, ਉਸ ਦਾ 'ਦਰਸਾਇਆ ਰਸਤਾ' ਇਕ, 'ਅੰਮ੍ਰਿਤ' ਇਕ, ਉਸ ਦਾ 'ਹੁਕਮ' ਇਕ, ਉਸ ਦਾ 'ਖ਼ਾਸ ਰੂਪ' ਇਕ, ਅਤੇ ਉਸ ਰਸਤੇ ਉਤੇ ਚਲਣ ਵਾਲੇ ਭੀ ਉਸ ਇਕ ਹੀ ਰਾਹ ਦੇ ਪਾਂਧੀ ਹੋਣ ਕਰਕੇ ਸਭ ਇਕ ਹੀ ਰੂਪ ਵਾਲੇ ਇਕ ਹੀ ਪ੍ਰਕਾਰ ਦੇ ਹੋ ਸਕਦੇ ਹਨ—ਬਹੁ-ਪ੍ਰਕਾਰੀ ਨਹੀਂ।

ਕਲਗੀਧਰ ਪਾਤਸ਼ਾਹ ਜੀ ਦਾ ਸਿਖ ਪ੍ਰਤੀ ਹੁਕਮ—ਅੰਮ੍ਰਿਤ ਛਕਣ, ਰਹਿਤ ਰਖਣ, ਬਿਬਰਜਤ ਕੰਮਾਂ ਤੋਂ ਬਚਣ ਅਤੇ ਗੁਰਬਾਣੀ ਦੇ ਚਾਨਣੇ ਵਿਚ ਚਲਣ ਦਾ (ਹੁਕਮ) ਹੈ। ਗੁਰੂ ਕੇ ਹੁਕਮ (ਭਾਣੇ) ਵਿਚ ਚਲਣ ਵਾਲਾ ਹੀ ਸੱਚਾ-ਮਿਤਰ ਸਿਖ ਹੈ। ਆਪਣੀ ਆਪਣੀ ਮਰਜ਼ੀ ਦੀ ਜ਼ਿੰਦਗੀ ਬਤੀਤ ਕਰਨ ਵਾਲਾ ਸਿਖ ਨਹੀਂ ਹੈ। ਯਥਾ ਗੁਰਵਾਕ–

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚਿ ਆਵੈ॥੧॥੬॥ (ਪੰਨਾ ੬੦੧)

ਲਓ, ਹੁਣ ਤਾਂ ਸਤਿਗੁਰਾਂ ਨੇ ਆਪ ਹੀ ਦਸ ਦਿਤਾ ਹੈ ਕਿ ਸਿਖ ਕਉਣ ਹੈ। ਹੁਣ ਤਾਂ ਸਿਖ ਹੋਣ ਬਾਰੇ ਜਾਂ ਸਿਖ ਨੂੰ ਪਛਾਨਣ ਬਾਰੇ ਕੋਈ ਸ਼ੱਕ ਹੀ ਨਹੀਂ ਰਹਿਣ ਦਿਤਾ ਗਿਆ। ਫਿਰ ਭੀ ਇਸ ਲਿਖਤ ਦੀ ਪ੍ਰੋੜ੍ਹਤਾ ਲਈ ਇਹ ਦਸਣਾ ਜ਼ਰੂਰੀ ਹੈ ਕਿ ਰਹਿਤਨਾਮੇ ਅਨੁਸਾਰ ਸਿੱਖੀ ਦਾ ਮਾਲਕ ਕਹਿ ਰਿਹਾ ਹੈ—

"ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ।"

ਤਾਂ ਫਿਰ ਕੋਈ ਖਾਲਸਾ ਰਹਿਤ ਦਾ ਵਿਰੋਧੀ ਕਿਵੇਂ ਸਹਿਜਧਾਰੀ ਸਿਖ ਹੋ ਸਕਦਾ ਹੈ ? ਉਹ ਗੁਰੂ ਕੇ ਪਿਆਰ ਦਾ ਅਧਿਕਾਰੀ ਕਿਵੇਂ ਹੂਆ ? ਕਭੀ ਨਹੀਂ । ਇਸ ਲਈ ਉਹ ਸਿਖ ਅਖਵਾਉਣ ਦਾ ਕਦਾਚਿਤ ਹੱਕਦਾਰ ਨਹੀਂ।

ਗੱਲ ਸਪੱਸ਼ਟ ਹੈ ਕਿ ਸਿਖ ਧਰਮ ਦੇ ਕਪਟੀ ਦੋਖੀਆਂ ਨੇ ਕੈਸੇ ਢੰਗ ਨਾਲ, ਰਹਿਤਨਾਮਿਆਂ ਵਿਚ ਮਿਲਾਵਟ ਕਰ ਕੇ ਸਿਖ ਧਰਮ ਦੇ

ਹਰਿ ਪਹਿਲੂ ਤੇ ਹਮਲੇ ਕੀਤੇ ਹਨ : ਸਿੱਖੀ ਰਹਿਤ ਬਹਿਤ ਦੀ ਮਹੱਤਤਾ ਹੀ ਨਹੀਂ ਰਹਿਣ ਦਿਤੀ, ਬੱਜਰ ਕੁਰਹਿਤਾਂ ਨੂੰ ਬੱਚਿਆਂ ਦਾ ਖੇਲ ਬਣਾ ਕੇ ਹਾਸੋ-ਹੀਣਾ ਕਰ ਦਿਖਾਇਆ ਹੈ; ਬ੍ਰਾਹਮਣੀ ਰੀਤਾਂ ਨੂੰ ਮੁੜ ਸਿਖ ਪਰੰਪਰਾਵਾਂ ਵਿਚ ਘਸੋੜ ਕੇ ਰਖ ਦਿਤਾ ਹੈ; ਸਿਰ-ਗੁੰਮਾਂ, ਨੜੀ-ਮਾਰਾਂ ਨਾਲ ਰੋਟੀ ਬੇਟੀ ਦੀ ਸਾਂਝ ਕਰਨ ਦੀ ਹਾਮਾ ਭਰੀ ਹੈ; ਅਤੇ ਮੁਕਦੀ ਗੱਲ "ਸਹਿਜਧਾਰੀ ਸਿਖ" ਦੇ ਨਾਮ ਨਾਲ ਆਪ ਹੀ ਸਿਖ ਧਰਮ ਵਿਚ ਆ ਘੁਸੇ ਹਨ। ਸਿਖ ਧਰਮ ਦਾ ਦੋਖੀ ਆਪਣੇ ਨਿਸ਼ਾਨੇ ਵਿਚ ਖ਼ੂਬ ਕਾਮਯਾਬ ਹੋਇਆ ਭਾਸਦਾ ਹੈ।

ਮਾੜੇ ਭਾਗ ਸਾਡੇ, ਜਿਨ੍ਹਾਂ ਨੇ ਪ੍ਰਚਲਤ ਰਹਿਤਨਾਮਿਆਂ ਨੂੰ ਛਾਣ-ਬੀਣ ਕੀਤੇ ਬਗ਼ੈਰ ਪਵਿਤਰ ਧਾਰਮਕ ਪੁਸਤਕਾਂ ਸਮਝ ਕੇ, ਇਨ੍ਹਾਂ ਨੂੰ ਗੁਰੂ-ਹੁਕਮ ਸਮਝ ਕੇ, ਇਨ੍ਹਾਂ ਮੁਤਾਬਿਕ ਆਪਣਾ ਜੀਵਨ ਢਾਲ ਲਿਆ, ਅਤੇ ਇਨ੍ਹਾਂ ਰਹਿਤਨਾਮਿਆਂ ਨੂੰ ਗੁਰਬਾਣੀ ਦੇ ਚਾਨਣ ਵਿਚ ਵਿਚਾਰਨ ਤੇ ਕੱਚ-ਸੱਚ ਦਾ ਨਿਤਾਰਾ ਕਰਨ ਦਾ ਉਪਰਾਲਾ ਤਕ ਨਹੀਂ ਕੀਤਾ। ਹਾਲਾਂਕਿ ਗੁਰੂ ਸਾਹਿਬ ਜੀ ਦਾ ਹੁਕਮ ਹੈ—

**ਗਗਾ ਗੁਰ ਕੇ ਬਚਨ ਪਛਾਨਾ॥**
**ਦੂਜੀ ਬਾਤ ਨ ਧਰਈ ਕਾਨਾ॥੬॥** (ਪੰਨਾ ੩੪੦)

ਭਾਵ ਕਿ ਸਿਖ ਕੇਵਲ ਗੁਰਬਾਣੀ ਦੇ ਹੁਕਮਾਂ ਤੇ ਨਿਸਚਾ ਧਰੇ। ਹੋਰ ਕਿਸੇ ਲਿਖਤ-ਕੁਲਿਖਤ ਦਾ ਕਤਈ ਇਤਬਾਰ ਨ ਕਰੇ। ਪਤਾ ਨਹੀਂ, ਸਿਖ ਧਰਮ ਦੇ ਮੁਹਾਣਿਆਂ ਨੂੰ ਇਸ ਗੱਲ ਦਾ ਅਹਿਸਾਸ ਕਿਉਂ ਨਹੀਂ ਹੋਇਆ।

ਗੁਰਬਾਣੀ ਕੁਝ ਹੋਰ ਕਹਿੰਦੀ ਹੈ, ਰਹਿਤਨਾਮਿਆਂ ਦੀਆਂ ਲਿਖਤਾਂ ਕੁਝ ਹੋਰ ਦਸਦੀਆਂ ਹਨ। ਜੇ ਅਸਾਂ ਅੱਖਾਂ ਮੀਟ ਕੇ ਇਨ੍ਹਾਂ ਪ੍ਰਮਾਣੀਕ ਰਹਿਤਨਾਮਿਆਂ ਦੀ ਹੀ ਅਗਵਾਈ ਵਿਚ ਚਲਣਾ ਹੈ ਤਾਂ ਗੁਰਬਾਣੀ ਦੀ ਅਗਵਾਈ ਵਿਚ ਕਉਣ ਚਲੇਗਾ ? 'ਸਾਡਾ ਗੁਰੂ' ਬਾਣੀ ਹੈ। ਅਤੇ ਜੋ

ਵੀ ਲਿਖਤ ਗੁਰਬਾਣੀ ਦੀ ਵਿਚਾਰਧਾਰਾ ਨਾਲ ਟਕਰਾਅ ਕਰਦੀ ਹੈ, ਯਕੀਨਨ ਭਰੋਸੇ ਯੋਗ ਨਹੀਂ। ਸ੍ਰੀ ਮੁਖਵਾਕ ਹੈ—

ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ॥੫॥੪॥ (੯੮੨)

ਇਸ ਲਈ ਸਾਡਾ ਨਿਸਤਾਰਾ ਕੇਵਲ ਗੁਰਬਾਣੀ ਦੇ ਅਨੁਸਾਰੀ ਹੋ ਕੇ ਚਲਣ ਵਿਚ ਹੀ ਹੈ।

ਗੁਰਬਾਣੀ ਤਾਂ ਵੇਦੀਨਾਂ ਦੀ ਦੋਸਤੀ ਅਤੇ ਵੇਦੀਨਾਂ ਦੇ ਖਾਣੇ ਦੀ ਮਨਾਹੀ ਕਰਦੀ ਹੈ, ਪਰ ਇਨ੍ਹਾਂ ਰਹਿਤਨਾਮਿਆਂ ਵਿਚ ਮਿਲਗੋਭਾ ਕੀਤੇ ਗਏ ਤੱਥਾਂ ਦੁਆਰਾ ਸਿਖ ਧਰਮ ਦੇ ਦੋਖੀਆਂ ਨੇ ਵੇਦੀਨਾਂ ਦੀਆਂ ਰੀਤਾਂ (ਦੋਸਤੀ) ਅਤੇ ਵੇਦੀਨਾਂ ਨਾਲ ਰੋਟੀ ਬੇਟੀ ਦੀ ਸਾਂਝ ਪਾਉਣ ਦੀ ਖੁਲ੍ਹ ਵਰਤਾ ਦਿਤੀ ਹੈ। ਇਉਂ ਇਨ੍ਹਾਂ ਕੁਲਿਖਤਾਂ ਦੀ ਮਿਲਾਵਟ ਨਾਲ ਖਾਲਸਾ ਜੀ ਨੂੰ ਗੁਰਮਤਿ ਤੋਂ ਦੁਰਾਡੇ ਲਿਜਾਣ ਦੇ ਭਰਪੂਰ ਕੁਹਜੇ ਜਤਨ ਕੀਤੇ ਗਏ ਹਨ, ਜਿਨ੍ਹਾਂ ਤੋਂ ਖ਼ਬਰਦਾਰੀ ਦੀ ਲੋੜ ਹੈ।

**ਮੁਕਦੀ ਗੱਲ**—ਉਪਰ, ਦਰਸਾਈਆਂ ਚੰਦ-ਇਕ ਮਿਸਾਲਾਂ ਤੋਂ ਸਪੱਸ਼ਟ ਹੈ ਕਿ ਪੁਰਾਤਨ ਰਹਿਤਨਾਮਿਆਂ ਵਿਚ ਕੁਝ ਤੱਥ ਸਿਖ ਧਰਮ ਦੀ Negation (ਮਲੀਆਮੇਸ਼ਨ) ਹਨ। ਕਲਗੀਧਰ ਪਾਤਸ਼ਾਹ ਜੀ ਦੀਆਂ ਦਸੀਆਂ ਕੁਰਹਿਤਾਂ ਨੂੰ, ਇਨ੍ਹਾਂ ਮਿਲਗੋਭਾ ਰਹਿਤਨਾਮਿਆਂ ਨੇ ਕੁਰਹਿਤਾਂ ਹੀ ਨਹੀਂ ਰਹਿਣ ਦਿਤਾ। ਗੁਰੂ ਸਾਹਿਬ ਜੀ ਵਲੋਂ ਬਿਪਰਨ ਰੀਤਾਂ ਦਾ ਤਿਆਗ ਕਰਨ ਦੇ ਹੁਕਮਾਂ ਦੀ, ਇਨ੍ਹਾਂ ਰਹਿਤਨਾਮਿਆਂ ਵਿਚਲੀਆਂ ਮਿਲਗੋਭਾ ਲਿਖਤਾਂ ਨੇ, ਕੇਵਲ ਉਲੰਘਣਾ ਹੀ ਨਹੀਂ, ਸਗੋਂ ਵਿਰੋਧਤਾ ਕੀਤੀ ਹੈ। ਕੇਸਾਂ ਦੀ ਨਿਤਾਪ੍ਰਤਿ ਬੇਅਦਬੀ ਕਰਨ ਵਾਲਿਆਂ (ਸਿਰ-ਗੁੰਮਾਂ) ਨੇ ਸਹਿਜਧਾਰੀ ਸਿਖ ਦੇ ਨਾਮ ਹੇਠ, ਸਿਖ ਧਰਮ ਵਿਚ ਵੜ ਕੇ, ਸਿੱਖੀ ਸਰੂਪ ਦੀ ਧਾਰਨਾ ਨੂੰ ਅਮਲੀ ਤੌਰ ਤੇ ਦੂਸ਼ਤ ਕਰ ਕੇ ਰਖ ਦਿਤਾ ਹੈ। ਗਜ਼ਬ ਸਾਈਂ ਦਾ! ਕਿ ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਇਹ ਲਿਖ ਮਾਰਿਆ ਹੈ ਕਿ—"ਇਹ ਜੋ ਬਚਨ ਵਿਚਾਰ ਕਰਕੇ ਸਿੱਖਾਂ ਦੀ

ਮਰਜ਼ੀ ਨਾਲ ਆਗਿਆ ਗੁਰੂ ਜੀ ਦੀ ਨਾਲ ਲਿਖੇ ਹੈਨਿ, ਜਗਤ ਨੂੰ ਨਹੀਂ ਆਖੇ, ਸੋ ਸਿਖਾਂ ਨੂੰ ਆਖੇ ਹੈਨਿ।''

ਸੋ ਇਸ ਗੱਲ ਦੀ ਲੋੜ ਹੈ ਕਿ ਇਨ੍ਹਾਂ ਰਹਿਤਨਾਮਿਆਂ ਵਿਚੋਂ ਮਿਲਾਵਟ ਕਢ ਕੇ, ਗੁਰਬਾਣੀ ਦੀ ਕਸਵਟੀ ਤੇ ਪੂਰੇ ਉਤਰਨ ਵਾਲੇ ਰਹਿਤਨਾਮਿਆਂ ਨੂੰ ਪਰਚਾਰਨ ਲਈ ਜ਼ੋਰਦਾਰ ਮੁਹਿੰਮ ਜਾਰੀ ਕੀਤੀ ਜਾਏ। ਸਮੂਹ ਲੇਖਕਾਂ, ਵਿਦਵਾਨਾਂ, ਕਥਾ-ਵਾਚਕਾਂ ਤੇ ਪਰਚਾਰਕਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਖ਼ਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫ਼ਰਜ਼ ਬਣਦਾ ਹੈ ਕਿ ਗੁਰਬਾਣੀ ਦੀ ਰੌਸ਼ਨੀ ਵਿਚ ਸਹੀ ਰਹਿਤਨਾਮਿਆਂ ਨੂੰ ਉਜਾਗਰ ਕਰਨ ਲਈ ਉਦਮ ਕਰੇ।

ਸਾਨੂੰ ਦਰਿਆ-ਦਿਲ, ਨਿਝੱਕ ਤੇ ਨਿਰਪੱਖ ਹੋ ਕੇ ਇਸ ਮਾਮਲੇ ਨੂੰ ਵਿਚਾਰਨ ਦੀ ਲੋੜ ਹੈ। ਜੇ ਅਸੀਂ ਗ਼ਲਤ ਅਗਵਾਈ ਜਾਂ ਕਿਸੇ ਅਗਿਆਨਤਾ ਕਾਰਨ, ਜਾਂ ਆਪਣੀ ਕਿਸੇ ਨਿਜੀ ਕਮਜ਼ੋਰੀ ਕਾਰਨ ਗੁਰਬਾਣੀ ਅੰਦਰ ਦਰਸਾਏ ਕਿਸੇ ਗੁਰ-ਹੁਕਮ ਜਾਂ ਹੁਕਮਾਂ ਦੇ ਧਾਰਨੀ ਅੱਜ ਤਕ ਨਹੀਂ ਰਹੇ, ਜਾਂ ਨਹੀਂ ਬਣ ਸਕੇ, ਤਾਂ ਸਾਨੂੰ ਹੁਣ ਆਪਣਾ ਸੁਧਾਰ ਕਰ ਲੈਣ ਵਿਚ ਕੋਈ ਝਿਜਕ ਜਾਂ ਸ਼ਰਮ ਮਹਿਸੂਸ ਬਿਲਕੁਲ ਨਹੀਂ ਕਰਨੀ ਚਾਹੀਦੀ। ਆਖ਼ਰ ਇਸ ਵਿਚ ਸਾਡਾ ਆਪਣਾ ਹੀ ਭਲਾ ਹੈ, ਸਾਡਾ ਅੱਗਾ ਸੌਰਦਾ ਹੈ। ਸਾਨੂੰ ਸਗੋਂ ਆਪਣਾ ਸੁਧਾਰ ਕਰਕੇ ਫ਼ਖ਼ਰ ਮਹਿਸੂਸ ਹੋਣਾ ਚਾਹੀਦਾ ਹੈ।

ਖਾਲਸਾ ਰਹਿਤ ਨੂੰ ਮੁੜ ਬਹਾਲ ਹੋਈ ਵੇਖਣ ਦੇ ਚਾਅ ਨੂੰ ਮਨ ਵਿਚ ਲੈ ਕੇ ਹੀ ਇਹ ਟਰੈਕਟ ਸਿਖ ਸੰਗਤਾਂ ਦੀ ਸੇਵਾ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਆਸ ਹੈ ਕਿ ਸਮੂਹ ਗੁਰੂ-ਨਾਨਕ-ਨਾਮ-ਲੇਵਾ ਇਸ ਨੂੰ ਅਪਣਾਅ ਕੇ ਗੁਰੂ ਕੀਆਂ ਖ਼ੁਸ਼ੀਆਂ ਪ੍ਰਾਪਤ ਕਰਨਗੇ।

ਖਾਲਸਾ ਪੰਥ ਦਾ ਸੇਵਕ—ਤਾਮ ਸਿੰਘ

## 'ਸੂਰਾ' ਵਲੋਂ ਛਪੇ ਟਰੈਕਟ ਤੇ ਪੁਸਤਕਾਂ

| | |
|---|---|
| ਜੀਵਨ-ਚਰਿੱਤਰ ਭਾ:ਸਾ: ਰਣਧੀਰਸਿੰਘ ਜੀ (੧੦ ਚਿਤਰ) | 'ਸੂਰਾ' ਪਰਵਾਰ |
| ਪੂਰਬ ਜਨਮ ਕੇ ਮਿਲੇ ਸੰਜੋਗੀ | ਪ੍ਰੋਫੈਸਰ ਠਾਕਰ ਸਿੰਘ ਜੀ |
| ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ | ਭਾ: ਸਾ: ਰਣਧੀਰ ਸਿੰਘ ਜੀ |
| ਗੁਰਬਾਣੀ ਦੀ ਪਾਰਸ-ਕਲਾ | " " " |
| ਕੀ ਕੇਸ ਰਖਣੇ ਜ਼ਰੂਰੀ ਹਨ ? | " " " |
| ਸ਼ਬਦ ਗੁਰੂ–ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | " " " |
| ਗੁਰੁ ਮੇਰੈ ਸੰਗਿ ਸਦਾ ਹੈ ਨਾਲੇ | " " " |
| ਗੁਰਮਤਿ ਅਨਹਦ ਸ਼ਬਦ | " " " |
| (ਸ਼ਹੀਦ) ਭਗਤ ਸਿੰਘ ਨਾਲ ਮੁਲਾਕਾਤ | " " " |
| ਜਬ ਲਗ ਖਾਲਸਾ ਰਹੈ ਨਿਆਰਾ | " " " |
| ਖਾਲਸਾ ਰਹਿਤ ਮਰਯਾਦਾ (ਭੁਲੇਖਿਆਂ ਦਾ ਸਮਾਧਾਨ) | 'ਸੂਰਾ' ਪਰਵਾਰ |
| ਗੁਰਸਿਖ ਰਹਿਣੀ | ਪ੍ਰੋਫੈਸਰ ਅਮਰਜੀਤ ਕੌਰ |
| ਕੇਸਕੀ (ਦਸਤਾਰ) | ਵਿਦਵਾਨਾਂ ਦੇ ਲੇਖ |
| ਗੁਰਬਾਣੀ ਰਹਿਤਨਾਮਾ | ਜਥੇਦਾਰ ਰਾਮ ਸਿੰਘ ਜੀ |
| ਲੜੀਦਾਰ ਸਰੂਪ–ਸ੍ਰੀ ਗੁਰੂ ਗ੍ਰੰਥ ਸਾਹਿਬ | " " " |
| ਤਉ ਕਿਉ ਮੁਰਗੀ ਮਾਰੈ | ਭਾਈ ਜੋਗਿੰਦਰ ਸਿੰਘ ਜੀ ਤਲਵਾੜਾ |
| ਰਾਗਮਾਲਾ ਬਾਰੇ ਵਿਚਾਰ | ਵਿਦਵਾਨਾਂ ਦੇ ਲੇਖ |
| ਸ੍ਰੀ ਭਗਉਤੀ ਪ੍ਰਬੋਧ | ਵਿਦਵਾਨਾਂ ਦੇ ਲੇਖ |
| **HAIR—A Divine Gift** | **Bhai Randhir Singh** |
| **Dawn of Divine Wisdom** | **Sqn. Ldr. Ram Singh** |
| ਸਿੱਖ ਇਕ ਵਖਰੀ ਕੌਮ (੨੬੪ ਸਫ਼ੇ) | ਵਿਦਵਾਨਾਂ ਦੇ ਲੇਖ |

## ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਤ ਪੁਸਤਕਾਂ

੧. ਜੇਲ੍ਹ ਚਿੱਠੀਆਂ
੨. ਰੰਗਲੇ ਸਜਣ
੩. ਅਣਡਿੱਠੀ ਦੁਨੀਆ
੪. ਗੁਰਮਤਿ ਬਿਬੇਕ
੫. ਗੁਰਮਤਿ ਲੇਖ
੬. ਗੁਰਮਤਿ ਪ੍ਰਕਾਸ਼
੭. ਗੁਰਮਤਿ ਵਿਚਾਰ
੮. ਗੁਰਮਤਿ ਗੌਰਵਤਾ
੯. ਸੰਤ ਪਦ ਨਿਰਣੈ
੧੦. ਕਥਾ ਕੀਰਤਨ
੧੧. ਸਚਖੰਡ ਦਰਸ਼ਨ
੧੨. ਨਾਮ. ਤੇ ਨਾਮ ਦਾ ਦਾਤਾ ਸਤਿਗੁਰੂ
੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ-ਪ੍ਰਸਤੀ ਹੈ ?
੧੪. ਗੁਰਮਤਿ ਨਾਮ ਅਭਿਆਸ ਕਮਾਈ
੧੫. ਗੁਰਮਤਿ ਸਚ ਨਿਰਣੈ
੧੬. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ
੧੭. ਚਰਨ ਕਮਲ ਕੀ ਮਉਜ
੧੮. ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ
੧੯. ਅਨਹਦ ਸ਼ਬਦ ਦਸਮ ਦੁਆਰ
੨੦. ਗੁਰਬਾਣੀ ਦੀਆਂ ਲਗਾਂ ਮਾਤਰਾਂ ਦੀ ਵਿਲੱਖਣਤਾ
੨੧. ਜੋਤਿ ਵਿਗਾਸ (ਮਹਾ ਕਾਵਿ)
੨੨. ਦਰਸ਼ਨ ਝਲਕਾਂ (ਕਾਵਿ-ਉਡਾਰੀਆਂ)
੨੩. Autobiography of Bhai Randhir Singh (ਜੇਲ੍ਹ ਚਿੱਠੀਆਂ ਅੰਗ੍ਰੇਜ਼ੀ)

ਛੋਟੇ ਟ੍ਰੈਕਟ—

੨੪. ਅੰਮ੍ਰਿਤ ਕੀ ਹੈ
੨੫. ਅੰਮ੍ਰਿਤ ਕਲਾ
੨੬. ਗੁਰਮਤਿ ਰਮਜ਼ਾਂ
੨੭. ਸਿੱਖ ਕੌਣ ਹੈ ?
੨੮. ਸੱਚੀਆਂ ਦਾੜ੍ਹੀਆਂ
੨੯. ਵਾਹਿਗੁਰੂ ਸਿਮਰਨ
੩੦. ਸੁਪਨਾ
੩੧. ਆਸਤਕ ਨਾਸਤਕ
੩੨. ਸ਼ੰਕਿਆਂ ਦੇ ਉਤਰ
੩੩. ਨਾਮ ਸੰਬੰਧੀ ਵਿਚਾਰ
੩੪. ਤਿਮਰ ਅਗਿਆਨ ਤੋਂ ਉਜਿਆਰਾ
੩੫. ਅਦ੍ਰਿਸ਼ਟ ਵਾਹਿਗੁਰੂ ਦੇ ਪਰਤੱਖ ਦਰਸ਼ਨ
੩੬. ਸਿੰਘਾਂ ਦਾ ਪੰਥ ਨਿਰਾਲਾ
੩੭. ਬਾਬਾ ਵੈਦ. ਰੋਗੀਆ ਦਾ
੩੮. ਕੋ ਵਿਰਲਾ ਗੁਰਮਤਿ ਚਲੈ ਜੀਉ
੩੯. ਹਉਮੈ ਨਾਵੈ ਨਾਲਿ ਵਿਰੋਧ ਹੈ
੪੦. ਨਾਮ ਦਾ ਦਾਤਾ ਸਤਿਗੁਰੂ
੪੧. ਜ਼ਾਹਰਾ ਜ਼ਹੂਰ ਗੁਰੂ ਗੋਬਿੰਦ ਸਿੰਘ ਜੀ
੪੨. ਸਿੱਖੀ ਸਿਦਕ ਤੇ ਧਰਮ ਰੱਖਿਆ
੪੩. ਕੀਰਤਨੀ ਜੱਥਿਆਂ ਦੀ ਦਾਸਤਾਨ
੩੪. Meaning of Sikh Baptism

# 'ਸੂਰਾ' ਮਾਸਕ ਪੱਤਰ, ਅੰਮ੍ਰਿਤਸਰ

ਅਖੰਡ ਕੀਰਤਨੀ ਜਥੇ ਵਲੋਂ ਛਪ ਰਿਹਾ 'ਸੂਰਾ' ਮਾਸਕ ਪੱਤਰ ਨਿਰੋਲ ਧਾਰਮਕ ਪੱਤਰ ਹੈ । ਇਸ ਦਾ ਮੁਖ ਮੰਤਵ ਹੈ :—

੧. ਦਸ ਗੁਰੂ ਸਾਹਿਬਾਨ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਦਾ ਦੇਸਾਂ ਬਦੇਸਾਂ ਵਿਚ ਪ੍ਰਚਾਰ ਕਰਨਾ ।

੨. ਆਦਰਸ਼ਕ ਸੱਚੇ ਸੁੱਚੇ ਗੁਰਮਤਿ ਜੀਵਨ ਨੂੰ ਅਪਣਾਉਣਾ ।

੩. ਸਿਖ ਧਰਮ, ਗੁਰਮਤਿ ਤੇ ਗੁਰਮਤਿ ਰਹਿਤ-ਰਹਿਣੀ ਨਾਲ ਪਿਆਰ ਉਪਜਾਉਣ ਲਈ ਜਤਨ ।

੪. ਸਿਖ ਇਤਿਹਾਸਕ ਘਟਨਾਵਾਂ ਨੂੰ ਪੇਸ਼ ਕਰਦੇ ਰਹਿਣਾ ।

੫. ਨੌਜੁਆਨਾਂ ਨੂੰ ਕੁਸੰਗਤ ਤੋਂ ਬਚਣ ਤੇ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ।

੬. ਭੈੜੀਆਂ ਵਾਦੀਆਂ ਅਤੇ ਨਸ਼ਿਆਂ ਆਦਿ ਤੋਂ ਰੋਕਣ ਲਈ ਜਤਨ ।

੭. ਕੇਸ ਦਾੜ੍ਹੀ ਨੂੰ ਸੁਰਜੀਤ ਰਖਣ ਲਈ ਪ੍ਰਭਾਵਸ਼ਾਲੀ ਵਿਚਾਰਾਂ ਦਾ ਪ੍ਰਚਾਰ ।

੮. ਸਾਦਾ ਜੀਵਨ ਤੇ ਸਾਦਾ ਲਿਬਾਸ ਆਦਿ ਰੱਖਣ ਲਈ ਪ੍ਰੇਰਨਾ ।

੯. ਸੇਵਾ ਤੇ ਸਿਮਰਨ ਅਪਣਾਉਣ ਲਈ ਪ੍ਰੇਰਨਾ ।

੧੦. ਦੰਭੀਆਂ-ਪਖੰਡੀਆਂ ਤੇ ਪਰਪੰਚੀਆਂ ਦੇ ਪਾਜ ਨੂੰ ਉਘੇੜਨਾ ।

ਸਾਲਾਨਾ ਚੰਦਾ ਦੇਸ—20-00 ਅਮਾਨਤੀ ਲਾਈਫ਼ ਮੈਂਬਰ ਦੇਸ 200-00

ਪਰਦੇਸ ਸਾਲਾਨਾ ਚੰਦਾ— ਸਮੁੰਦਰੀ ਡਾਕ (ਸਾਰੇ ਦੇਸ) 50-00

,, ਹਵਾਈ ਡਾਕ (ਸਾਰੇ ਦੇਸ) 150-00

ਪਰਦੇਸ ਅਮਾਨਤੀ ਲਾਈਫ਼ ਮੈਂਬਰ— ਸਮੁੰਦਰੀ ਡਾਕ (ਸਾਰੇ ਦੇਸ) 500-00

,, ,, ਹਵਾਈ ਡਾਕ (ਸਾਰੇ ਦੇਸ) 1500-00

ਇਸ ਰਕਮ ਦੀ ਬੈਂਕ ਤੋਂ ਪਾਠਕ ਦੇ ਨਾਂ ਦੀ ਐਫ਼. ਡੀ. ਬਣਵਾ ਦਿਤੀ ਜਾਂਦੀ ਹੈ । ਰਕਮ ਪਾਠਕ ਦੀ ਅਤੇ ਸੂਦ ਚੰਦੇ ਵਜੋ 'ਸੂਰਾ' ਪੱਤਰ ਨੂੰ ਮਿਲਦਾ ਰਹਿੰਦਾ ਹੈ ।